# ਵਰਿਆਮ

ੳ੫ਵਾਂ ਸਾਲ

ਅਗਸਤ ੨੦੧੦

ਨਾਨਕ ਸਾਵਣਿ ਜੇ ਵਸੈ
ਚਹੁ ਓੁਮਾਹਾ ਹੋਇ
ਨਾਗਾ ਮਿਰਗਾ ਮਛੀਆ
ਰਸੀਆ ਘਰਿ ਧਨੁ ਹੋਇ

ਨਾਨਕ ਸਾਵਣਿ ਜੇ ਵਸੈ
ਚਹੁ ਵੇਛੋੜਾ ਹੋਇ
ਗਾਈ ਪੁਤਾ ਨਿਰਧਨਾ
ਪੰਥੀ ਚਾਕਰੁ ਹੋਇ।

—ਗੁਰੂ ਨਾਨਕ ਦੇਵ ਜੀ

ਸਾਵਣੁ ਆਇਆ ਝਿਮਝਿਮਾ ਹਰਿ ਗੁਰਮੁਖਿ ਨਾਮੁ ਧਿਆਇ
ਦੁਖ ਭੁਖ ਕਾੜਾ ਸਭੁ ਚੁਕਾਇਸੀ ਮੀਹੁ ਵੁਠਾ ਛਹਿਬਰ ਲਾਇ॥
ਸਭ ਧਰਤੀ ਭਈ ਹਰਿਆਵਲੀ,
ਅੰਨੁ ਜੰਮਿਆ ਬੋਹਲ ਲਾਇ॥



# ਦਸਤਾਰਬੰਦੀ ਉਸਤਾਦ ਜ਼ਾਕਿਰ ਹੁਸੈਨ
## ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਉਚੇਚਾ ਸਨਮਾਨ









# ਵਰਿਆਮ


ਅਗਸਤ -੨੦੧੦

ਜਿਲਦ-੩੫

ਅੰਕ- ੧੦


ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'


| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |
| ਘਰ : ੦੧੮੧-੨੪੫੬੨੮੯ | 0181-2456289 (R) |


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

# ਕੀ ਸਿੱਖਾਂ ਨੂੰ ਹਿੰਦੂਆਂ ਤੋਂ ਖਤਰਾ ਹੈ?

—ਤਰਲੋਚਨ ਸਿੰਘ
ਮੈਂਬਰ ਪਾਰਲੀਮੈਂਟ



ਕਈ ਸਾਲਾਂ ਤੋਂ ਇਕ ਅਵਾਜ਼ ਸੁਣ ਰਹੇ ਹਾਂ ਕਿ ਸਿੱਖ ਧਰਮ ਨੂੰ ਹਿੰਦੂਆਂ ਤੋਂ ਖਤਰਾ ਹੈ, ਜੋ ਗਰੁੱਪ ਇਸ ਪ੍ਰਚਾਰ ਵਿਚ ਲੱਗਾ ਹੈ ਉਹ ਇਤਿਹਾਸ ਨੂੰ ਵੀ ਵਿਗਾੜ ਕੇ ਐਸੇ ਢੰਗ ਨਾਲ ਪੇਸ਼ ਕਰ ਰਿਹਾ ਹੈ ਕਿ ਉਹਨਾਂ ਦੀ ਦਲੀਲ ਨੂੰ ਵਜ਼ਨ ਮਿਲੇ। ਜਦ ਕੋਈ ਵਿਦਵਾਨ ਜਾਂ ਪ੍ਰਚਾਰਕ ਇਸ ਵਿਸ਼ੇ ਤੇ ਬੋਲਦਾ ਹੈ ਤਾਂ ਸਾਫ ਲਫਜ਼ਾਂ ਵਿਚ ਹਿੰਦੂ ਕੌਮ ਨੂੰ ਸਿੱਖ ਦੁਸ਼ਮਨ ਕਰਾਰ ਦਿੰਦਾ ਹੈ। ਪਹਿਲਾਂ ਜਦ ਇਹ ਗੱਲ ਆਰੰਭ ਹੋਈ ਤਾਂ ਬ੍ਰਾਹਮਣਵਾਦ ਨੂੰ ਮੁੱਖ ਰੱਖਿਆ ਗਿਆ। ਬ੍ਰਾਹਮਣਵਾਦ ਹੀ ਸਿੱਖ ਅਸੂਲਾਂ ਵਿਰੋਧੀ ਮੰਨਿਆ ਗਿਆ। ਕਈ ਵਾਰ ਤਾਂ ਇਹ ਬੁਲਾਰੇ ਬ੍ਰਾਹਮਣਾਂ ਨੂੰ ਹੀ ਬੁਰਾ ਭਲਾ ਕਹਿੰਦੇ ਰਹੇ। ਅਸੀਂ ਇਹ ਭੁੱਲ ਗਏ ਕਿ ਅਨੇਕਾਂ ਬ੍ਰਾਹਮਣਾਂ ਨੇ ਸਿੱਖ ਧਰਮ ਨੂੰ ਅਪਣਾਇਆ ਸੀ। ਜਿਹਨਾਂ ਕਸ਼ਮੀਰੀ ਪੰਡਿਤਾਂ ਦੀ ਫਰਿਆਦ ਤੇ ਗੁਰੂ ਤੇਗ ਬਹਾਦਰ ਜੀ ਸੀਸ ਦੀ ਕੁਰਬਾਨੀ ਦੇਣ ਦਿੱਲੀ ਗਏ ਉਹ ਸਾਰੇ ਪੰਡਤ ਸਿੰਘ ਸੱਜ ਗਏ ਸਨ। ਕਸ਼ਮੀਰ ਖਾਸ ਕਰ ਕੇ ਪੁਣਛ ਦੇ ਇਲਾਕੇ ਵਿਚੋਂ ਸਾਰੀ ਵਸੋਂ ਬ੍ਰਾਹਮਣਾਂ ਤੋਂ ਬਣੇ ਸਿੱਖਾਂ ਦੀ ਹੈ। ਸਾਨੂੰ ਭੁੱਲਣਾ ਨਹੀਂ ਚਾਹੀਦਾ ਕਿ ਆਮ ਕਰਕੇ ਸਾਰੇ ਗ੍ਰੰਥੀ ਪਹਿਲਾਂ ਇਸ ਇਲਾਕੇ ਤੋਂ ਆਉਂਦੇ ਸੀ, ਤੇ ਉਹ ਬ੍ਰਾਹਮਣ ਜ਼ਾਤ ਦੇ ਸਨ। ਦਰਬਾਰ ਸਾਹਿਬ ਅੰਮ੍ਰਿਤਸਰ ਦੇ ਹੈਡ ਗ੍ਰੰਥੀ ਗਿਆਨੀ ਭੁਪਿੰਦਰ ਸਿੰਘ ਬ੍ਰਾਹਮਣ ਸਨ। ਬੜੇ ਬੜੇ ਵਿਦਵਾਨ ਤੇ ਯੋਧੇ ਬ੍ਰਾਹਮਣ ਸਿੱਖ ਹੋਏ ਹਨ। ਸਿੱਖ ਧਰਮ ਜ਼ਾਤ ਪਾਤ ਤੋਂ ਉਪਰ ਹੈ ਫਿਰ..ਾਡੇ ਆਗੂ ਕਿਸ ਮੂੰਹ ਨਾਲ ਬ੍ਰਾਹਮਣਾਂ ਨੂੰ ਨਿੰਦਦੇ ਹਨ। ਗੰਗੂ ਬ੍ਰਾਹਮਣ ਦੀ ਕਥਾ ਸੁਣਾ ਕੇ ਅਸੀਂ ਸਾਰੀ ਬ੍ਰਾਹਮਣ ਕੌਮ ਨੂੰ ਬਦਨਾਮ ਕਰਦੇ ਹਾਂ। ਹਰ ਜ਼ਾਤ ਦਾ ਬੰਦਾ ਜੁਰਮ ਕਰ ਸਕਦਾ ਹੈ। ਗਦਾਰ ਤਾਂ ਸਿੱਖਾਂ ਵਿਚ ਵੀ ਕਈ ਵਾਰ ਪੈਦਾ ਹੋਏ ਕੀ ਅਸੀਂ ਸਾਰੇ ਸਿੱਖਾਂ ਨੂੰ ਮਾੜਾ ਕਹਿ ਸਕਦੇ ਹਾਂ? ਮੇਰੀ ਪਹਿਲੀ ਬੇਨਤੀ ਹੈ ਕਿ ਕੇਵਲ ਗੰਗੂ ਲਫਜ਼ ਵਰਤਿਆ ਜਾਵੇ। ਹਾਂ ਗੰਗੂ ਨੌਕਰ ਆਖ ਸਕਦੇ ਹਾਂ। ਮੈਂ ਬੜਾ ਚਿਰ ਪਹਿਲਾਂ ਇਕ ਲੇਖ ਪੜਿਆ ਜਿਸ ਵਿਚ ਇਹ ਕਹਾਣੀ ਬਣਾਈ ਗਈ ਕਿ ਗੰਗੂ ਨੂੰ ਮੁਗਲ ਬਾਦਸ਼ਾਹ ਨੇ ਇਨਾਮ ਵਜੋਂ ਵੱਡੀ ਜ਼ਮੀਨ ਯੂ. ਪੀ. ਵਿਚ ਦਿੱਤੀ ਤੇ ਉਹ ਇਲਾਹਾਬਾਦ ਵਸ ਗਿਆ ਤੇ ਉਸਦੀ ਔਲਾਦ ਪੰਡਿਤ ਮੋਤੀ ਲਾਲ ਤੇ ਪੰਡਿਤ ਜਵਾਹਰ ਲਾਲ ਨਹਿਰੂ ਸਨ। ਕੋਈ ਸਵਾਲ ਕਰੇ ਪੰਡਿਤ ਨਹਿਰੂ ਦੇ ਪਰਿਵਾਰ ਦਾ ਸਾਰਾ ਸ਼ਜਰਾ ਨਸਬ ਜੋ ਉਹਨਾਂ ਦਾ ਪਿਛੋਕੜ ਕਸ਼ਮੀਰ ਤੋਂ ਹੈ ਛਪਿਆ ਮਿਲਦਾ ਹੈ। ਪਰ ਇਹ ਮਿਸਾਲ ਸਾਡੇ ਕਈ ਗੈਰ ਜ਼ੁੰਮੇਵਾਰ ਲਿਖਾਰੀਆਂ ਦੀ ਸੋਚ ਨੂੰ ਉਜਾਗਰ ਕਰਦੀ ਹੈ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਹੁਕਮ ਬਾਦਸ਼ਾਹ ਜਹਾਂਗੀਰ ਦਿੰਦਾ ਹੈ। ਇਹ ਤੁਜ਼ਕੇ ਜਹਾਂਗੀਰੀ ਵਿਚ ਦਰਜ ਹੈ ਕੋਈ ਵੀ ਪੜ੍ਹ ਸਕਦਾ ਹੈ। ਪਰ ਹਰ ਕੋਈ ਚੰਦੂ ਨੂੰ ਸ਼ਹਾਦਤ ਦਾ ਕਾਰਣ ਦੱਸ ਕੇ ਮੁਗਲ ਸਰਕਾਰ ਨੂੰ ਦੋਸ਼ ਤੋਂ ਮੁਕਤ ਕਰਦਾ ਹੈ। ਇਤਿਹਾਸ ਨੂੰ ਵਿਗਾੜਨ ਦੇ ਜ਼ੁੰਮੇਵਾਰ ਅਸੀਂ ਆਪ ਹੀ ਬਣ ਰਹੇ ਹਾਂ। ਪਿਛੇ ਜਹੇ ਕਿਸੇ ਇਹ ਵੀ ਲਿਖਿਆ ਹੈ ਕਿ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਔਰੰਗਜ਼ੇਬ ਬਾਦਸ਼ਾਹ ਨੂੰ ਪਤਾ ਹੀ ਨਹੀਂ ਸੀ। ਇਹਨਾਂ ਨਵੀਆਂ ਸਾਜ਼ਸ਼ਾਂ ਨੂੰ ਸਮਝਣ ਦੀ ਖੇਚਲ ਕਰੋ।

ਲੇਖ ਦੇ ਮੁੱਖ ਮੁਦੇ ਵਲ ਨਜ਼ਰ ਮਾਰੋ। ਕੀ ਇਹ ਸੱਚ ਨਹੀਂ, ਕਿ ਸਾਰੇ ਸਿੱਖ ਹਿੰਦੂ ਧਰਮ ਤੋਂ ਆਏ ਹਨ। ਕੋਈ ਮੁਸਲਮਾਨ ਜਾਂ ਈਸਾਈ ਤੋਂ ਸਿੱਖ ਸਜੇ ਹਨ? ਹਿੰਦੂ ਸਾਡੀ ਪਨੀਰੀ ਰਹੀ ਹੈ। ਸਾਰਾ ਇਤਿਹਾਸ ਪੜ੍ਹੋ, ਪੰਜਾਬ, ਅਫਗਾਨਿਸਤਾਨ, ਸਿੰਧ, ਕਸ਼ਮੀਰ ਵਿਚ ਸਾਰੀ ਸੰਗਤ ਹਿੰਦੂਆਂ ਦੀ ਹੀ ਸੀ। ਸਾਰੀ ਸੰਗਤ ਗੁਰੂ ਮਹਾਰਾਜ ਨੂੰ ਇਸ਼ਟ ਮੰਨਦੀ ਤੇ ਨਜ਼ਰਾਨੇ ਪੇਸ਼ ਕਰਦੀ। ਫਿਰ ਜਦੋਂ ਸਿੰਘ ਸਜੇ ੧੬੯੯ ਵਿਚ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਸਾਰੇ ਭਾਰਤ ਤੋਂ ਪੰਜ ਹਿੰਦੂ ਹੀ ਪਹਿਲੇ ਪੰਜ ਪਿਆਰੇ ਸਾਜੇ। ਮੁਗਲਾਂ ਹੱਥੋਂ, ਫਿਰ ਨਾਦਰ ਸ਼ਾਹ ਅਤੇ ਅਬਦਾਲੀ ਦੇ ਜ਼ੁਲਮ ਸਮੇਂ ਕੌਣ ਸਿੱਖਾਂ ਦੀ ਮਦਦ ਕਰਦਾ ਸੀ। ਇਕ ਵਾਰ ਤਾਂ ਸਾਰੇ ਸਿੱਖ ਖਤਮ ਕਰਨ ਦਾ ਐਲਾਨ ਹੋਇਆ। ਜਦ ਬੋਤਾ ਸਿੰਘ ਦੀ ਬਹਾਦਰੀ ਦੀ ਕਥਾ ਸੁਣਦੇ ਹਾਂ ਉਸ ਵਕਤ ਸਿੱਖ ਕਿੱਥੋਂ ਆਏ। ਹਿੰਦੂ ਹੀ ਸਿੰਘ ਸਜੇ ਸਨ ਤੇ ਮੁੜ ਸਾਡੀ ਚੜ੍ਹਤ ਹੋਈ। ਮੈਂ ਪਾਕਿਸਤਾਨ ਦਾ ਜੰਮ ਪਲ ਹਾਂ। ਸਾਡੇ ਸਾਰੇ ਇਲਾਕੇ ਵਿਚ ਹਰ ਹਿੰਦੂ ਸਹਿਜਧਾਰੀ ਸਿੱਖ ਸੀ। ਸਾਰਾ ਸਿੰਧ ਗੁਰੂ

ਨਾਨਕ ਨਾਮ ਲੇਵਾ ਸੀ। ਅੱਜ ਕਦੇ ਦਿੱਲੀ ਵਿਚ ਨਜ਼ਰ ਮਾਰੋ ਹਰ ਰੋਜ਼ ਅਨੇਕਾਂ ਹਿੰਦੂ ਪਰਿਵਾਰ ਗੁਰੂਦੁਆਰੇ ਭੋਗ ਪਵਾਂਦੇ ਹਨ। ਬੰਗਲਾ ਸਾਹਿਬ ਰੋਜ਼ ਦੀ ਹਾਜ਼ਰੀ ਵਿਚ ਆ ਕੇ ਵੇਖੋ ਕਿਤਨੇ ਹਿੰਦੂ ਪਰਿਵਾਰ ਹਨ। ਕੀ ਵਿਗਾੜਿਆ ਹੈ ਸਾਡਾ ਹਿੰਦੂਆਂ ਨੇ। ਕੀ ਹਿੰਦੂ, ਸਿੱਖ ਨੌਜਵਾਨਾਂ ਨੂੰ ਜਾ ਸਕੂਲ ਦੇ ਵਿਦਿਆਰਥੀਆਂ ਨੂੰ ਪਤਿਤ ਹੋਣ ਦਾ ਪ੍ਰਚਾਰ ਕਰਦੇ ਹਨ। ਕਿ ਕਿਧਰੇ ਸੁਣਿਆ ਹੈ ਕਿ ਕੋਈ ਹਿੰਦੂ ਸਿੱਖ ਨੂੰ ਹਿੰਦੂ ਬਣਨ ਦੀ ਪ੍ਰੇਰਨਾ ਕਰ ਰਿਹਾ ਹੋਵੇ। ਈਸਾਈ ਮੱਤ ਵਾਲੇ ਹਰ ਥਾਂ ਪੂਰੇ ਜ਼ੋਰ ਨਾਲ ਧਰਮ ਪਰਿਵਰਤਨ ਕਰਨ ਦਾ ਯਤਨ ਕਰਦੇ ਹਨ। ਜਦ ਮੈਂ ਮਿਨਾਰਟੀ ਕਮਿਸ਼ਨ ਵਿਚ ਸੀ ਤਾਂ ਬੜੇ ਕੇਸ ਇਹੋ ਜਹੇ ਆਏ। ਜਦ ੧੯੪੭ ਵਿਚ ਭਾਰਤ ਅਜ਼ਾਦ ਹੋਇਆ ਤੇ ਸਿੱਖ ਉਜੜ ਕੇ ਆਏ ਤਾਂ ਸਾਰੇ ਭਾਰਤ ਵਿਚ ਸਾਡੀ ਕਦਰ ਕਿਸਨੇ ਪਾਈ, ਹਿੰਦੂਆਂ ਨੇ। ਸਿੱਖ ਭਾਰਤ ਦੇ ਹਰ ਕੋਨੇ ਵਿਚ ਜਾ ਵਸਿਆ। ਰੋਜ਼ਗਾਰ ਕੀਤਾ, ਵੱਡੇ ਖੇਤੀ ਦੇ ਫਾਰਮ ਬਣਾਏ, ਹਰ ਥਾਂ ਗੁਰੂਦੁਆਰਾ ਬਣਾਇਆ। ਇਹ ਸਾਰੀ ਸਾਡੀ ਚੜ੍ਹਤ ਤੇ ਮੁੜ ਵਸੇਵਾ ਹਿੰਦੂਆਂ ਨੇ ਸਾਨੂੰ ਅਪਣਾ ਭਰਾ ਸਮਝ ਕੇ ਅੱਗੇ ਆਉਣ ਵਿਚ ਸਾਡੀ ਮਦਦ ਕੀਤੀ। ਹਾਂ ਜਦ ਪੰਜਾਬ ਵਿਚ ਖ਼ੂਨ ਖਰਾਬਾ ਤੇ ਝਗੜੇ ਵਧੇ ਤਾਂ ਉਸ ਵਕਤ ਸਾਨੂੰ ਕਈ ਓਪਰਾ ਸਮਝਣ ਲੱਗੇ ਪਰ ਫਿਰ ਵੀ ਪੰਜਾਬੋਂ ਬਾਹਰ ਸਿੱਖਾਂ ਪ੍ਰਤੀ ਕੋਈ ਘਿਰਣਾ ਨਹੀਂ ਸੀ। ਆਮ ਕਰਕੇ ਦਲੀਲ ਇਹ ਦਿੱਤੀ ਜਾਂਦੀ ਹੈ ਕਿ ਕਈ ਹਿੰਦੂ ਲੀਡਰ, ਸਿੱਖਾਂ ਨੂੰ ਹਿੰਦੂ ਧਰਮ ਦਾ ਅੰਗ ਸਮਝਦੇ ਹਨ। ਇਹ ਇਕ ਐਸਾ ਸਵਾਲ ਹੈ ਜਿਸਨੂੰ ਬਾਰੀਕੀ ਨਾਲ ਸਮਝਣ ਦੀ ਲੋੜ ਹੈ। ਆਰ. ਐਸ. ਐਸ. ਵਾਲੇ ਹਰ ਸ਼ਾਖਾ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਫੋਟੋ ਰੱਖਦੇ ਹਨ। ਉਹਨਾਂ ਦੇ ਸ਼ਬਦ ਗਾਇਨ ਕਰਦੇ ਹਨ। ਉਹ ਘਿਰਣਾ ਨਾਲ ਨਹੀਂ, ਸਗੋਂ ਸਤਿਕਾਰ ਨਾਲ ਸਿੱਖਾਂ ਨੂੰ ਆਪਣਾ ਮੰਨਦੇ ਹਨ। ਇਸ ਨਾਲ ਸਾਡਾ ਕੀ ਵਿਗੜਦਾ ਹੈ। ਕੀ ਉਹ ਸਾਨੂੰ ਸਿੱਖ ਮਤ ਛੋੜਨ ਦੀ ਅਪੀਲ ਕਰਦੇ ਹਨ ਜਾਂ ਗੁਰੂ ਗ੍ਰੰਥ ਸਾਹਿਬ ਪ੍ਰਤੀ ਕੁਝ ਗਲਤ ਆਖਦੇ ਹਨ। ਕੀ ਉਹ ਪਤਿਤ ਹੋਣ ਦੀ ਸਲਾਹ ਦਿੰਦੇ ਹਨ? ਫਿਰ ਕੀ ਦੁਸ਼ਮਣੀ ਕਰ ਰਹੇ ਹਨ। ਮੈਂ ਲਿਖਤੀ ਰੂਪ ਵਿਚ ਆਰ. ਐਸ. ਐਸ. ਤੋਂ ਬਿਆਨ ਲਿਆ ਸੀ ਕਿ ਸਿੱਖ ਇਕ ਵੱਖਰਾ ਧਰਮ ਹੈ ਤੇ ਉਹ ਉਸਨੂੰ ਮੰਨਦੇ ਹਨ! ਫਿਰ ਅਸੀਂ ਕਿਸ ਕਾਰਣ ਉਹਨਾਂ ਦੀ ਨਿੰਦਿਆ ਕਰਦੇ ਹਾਂ। ਕਈ ਮੁਸਲਮਾਨ ਸਾਨੂੰ ਭਰਾ ਆਖਦੇ ਹਨ, ਕੀ ਅਸੀਂ ਉਹਨਾਂ ਨੂੰ ਮਨ੍ਹਾਂ ਕਰੀਏ।

ਇਕ ਮਸਲਾ ਹੈ ਧਾਰਾ ੨੫ ਭਾਰਤੀ ਵਿਧਾਨ ਦਾ। ਇਹ ਵਿਧਾਨ ੧੯੫੦ ਵਿਚ ਲਾਗੂ ਹੋਇਆ ਉਸ ਵਕਤ ਜਿਸਨੇ ਇਹ ਡਰਾਫਟ ਕੀਤਾ, ਉਸਦੀ ਜਾਣਕਾਰੀ ਦੀ ਘਾਟ ਕਾਰਣ ਇਕ ਸਬ ਕਲਾਜ਼ ਪਾਈ ਗਈ, ਮੁੱਖ ਧਾਰਾ ਵਿਚ ਕੁਝ ਨਹੀਂ ਹੈ। ਦੂਜੀ ਮੱਤ ਵਿਚ ਧਾਰਮਿਕ ਅਸਥਾਨਾਂ ਵਿਚ ਆਉਣ ਜਾਣ ਸਬੰਧੀ ਦਰਜ ਹੈ। ਉਸ ਵਿਚ ਸਿੱਖ, ਜੈਨੀ ਤੇ ਬੋਧੀਆਂ ਨੂੰ ਹਿੰਦੂਆਂ ਨਾਲ ਜੋੜ ਦਿੱਤਾ ਗਿਆ ਹੈ। ਡਾ. ਅੰਬੇਦਕਰ ਵਿਧਾਨਕਾਰ ਸਨ। ਇਸ ਮੱਦ ਕਾਰਣ ਅਸੀਂ ਇਹ ਮਤਲਬ ਨਹੀਂ ਕੱਢ ਸਕਦੇ ਕਿ ਵਿਧਾਨ ਬਣਾਉਣ ਵਾਲੇ ਸਿੱਖਾਂ ਵਿਰੁੱਧ ਸਨ। ਉਹਨਾਂ ਦੀ ਕੋਈ ਮਨਸ਼ਾ ਵੀ ਸਾਡੇ ਉਲਟ ਨਹੀਂ ਸੀ। ਵਿਧਾਨ ਵਿਚ ਸੋਧ ਕਰਨ ਵਾਲੀ ਕਮੇਟੀ ਨੇ ਇਸ ਮੱਦ ਨੂੰ ਬਦਲਣ ਦੀ ਸਿਫਾਰਸ਼ ਕਰ ਦਿੱਤੀ ਹੈ। ਮੈਂ ਪਾਰਲੀਮੈਂਟ ਵਿਚ ਇਸ ਬਾਰੇ ਮੱਤਾ ਵੀ ਪਾ ਰੱਖਿਆ ਹੈ। ਮੇਰੇ ਮੱਤੇ ਦੇ ਹੱਕ ਵਿਚ ਆਰ. ਐਸ. ਐਸ. ਤੇ ਵਿਸ਼ਵ ਹਿੰਦੂ ਪਰਿਸ਼ਦ ਦੇ ਪ੍ਰਧਾਨ ਨੇ ਮੈਨੂੰ ਲਿਖ ਕੇ ਵੀ ਦੇ ਰੱਖਿਆ ਹੈ। ਤਬਦੀਲੀ ਭਾਰਤ ਸਰਕਾਰ ਨੇ ਕਰਨੀ ਹੈ ਇਸ ਵਿਚ ਹਿੰਦੂਆਂ ਦਾ ਕੋਈ ਦੋਸ਼ ਨਹੀਂ ਹੈ।

ਪੰਜਾਬ ਵਿਚ ਸਿਆਸੀ ਲੜਾਈਆਂ ਨੂੰ ਮੁੱਖ ਰੱਖਦੇ ਕਈ ਵਾਰ ਹਿੰਦੂ ਸਿੱਖ ਤਲਖੀ ਵੀ ਹੁੰਦੀ ਰਹਿੰਦੀ ਹੈ। ਪਰ ਇਹ ਕਦੇ ਵੱਡੇ ਰੂਪ ਵਿਚ ਨਹੀਂ ਆਈ। ਦੋਹਾਂ ਪਾਸਿਆਂ ਤੋਂ ਕਈ ਗੈਰ ਜ਼ਿੰਮੇਵਾਰ ਛੋਟੀ ਛੋਟੀ ਗੱਲ ਤੋਂ ਲੜ ਪੈਂਦੇ ਹਨ।

ਸਾਰੇ ਤੱਥ ਸਮਝਣ ਦੀ ਲੋੜ ਹੈ। ਕਈ ਲੇਖਕ ਬਹਾਨੇ ਲੱਭਦੇ ਹਨ। ਗੁਰਬਾਣੀ ਵਿਚ ਸਾਰੇ ਪਿਛੋਕੜ ਦਾ ਵਰਣਨ ਹੈ। ਕਿਧਰੇ ਵੀ ਕਿਸੀ ਦੀ ਵਿਰੋਧਤਾ ਨਹੀਂ। ਸਾਡੇ ਵਿਚ ਐਸੇ ਵੀ ਹਨ ਜੋ ਅਰਦਾਸ ਤੇ ਇਤਰਾਜ਼ ਕਰ ਰਹੇ ਹਨ। ਗੁਰੂ ਦੇ ਸ਼ਬਦਾਂ ਨੂੰ ਵੀ ਚਿੰਨ ਲਗਾ ਰਹੇ ਹਨ। ਹਿੰਦੂ, ਦੁਸ਼ਮਣੀ ਪ੍ਰਗਟ ਕਰਣ ਲਈ ਮੰਨ ਘੜਤ ਕਹਾਣੀਆਂ ਬਣਾ ਰਹੇ ਹਾਂ। ਕਿਸ ਵਾਸਤੇ, ਕੀ ਸਾਡਾ ਉਦੇਸ਼ ਹੈ। ਕਮਜ਼ੋਰੀਆਂ ਸਾਡੇ ਸਮਾਜ ਵਿਚ ਆ ਚੁੱਕੀਆਂ ਹਨ। ਪਤਿਤ ਸਾਡੇ ਬੱਚੇ ਹੋ ਰਹੇ ਹਨ। ਉਧਰ ਧਿਆਨ ਨਹੀਂ। ਘਰ ਵਿਚ ਅੱਗ ਲੱਗੀ ਹੈ, ਨਿਘਾਰ ਵੇਖੋ, ਨੌਜਵਾਨ ਜੋ ਖਿਲਾੜੀ ਹਨ ਕੇਸ ਰੱਖਣ ਵਾਲਾ ਵਿਰਲਾ ਹੀ ਹੈ। ਹਾਕੀ, ਫੁੱਟਬਾਲ, ਪਹਿਲਵਾਨ ਤੇ ਹੁਣ ਕਬੱਡੀ ਵਾਲੇ ਕਿਧਰੇ ਸਿੱਖ ਨਜ਼ਰ ਆਉਂਦਾ ਹੈ? ਕੀ ਇਹ ਹਿੰਦੂਆਂ ਨੇ ਕੀਤਾ ਹੈ? ਕਦੇ ਸੋਚੋ, ਬਿਨਾਂ ਮਤਲਬ ਆਪਣੇ ਦੁਸ਼ਮਣ ਪੈਦਾ ਨਾ ਕਰੋ। ਸਹਿਜਧਾਰੀਆਂ ਨੂੰ ਲੋੜੀਂਦਾ ਸਤਿਕਾਰ ਤੇ ਹੱਕ ਦੇਵੋ, ਉਹ ਕਿਧਰੇ ਖਤਮ ਨਾ ਹੋ ਜਾਣ। ਜੇ ਉਹ ਗਲੇ ਲਗ ਗਏ ਤਾਂ ਉਹਨਾਂ ਦੀ ਗਿਣਤੀ ਵਧੇਗੀ। ਇਸ ਨਾਲ ਸਾਡਾ ਭਾਈਚਾਰਾ ਹੋਰ ਵਧੇਗਾ। ਗੁਰੂ ਨਾਨਕ ਨਾਮ ਲੇਵਾ ਕਰੋੜਾਂ ਹਨ। ਉਹਨਾਂ ਦੀ ਕਦਰ ਕਰੋ, ਇਹਨਾਂ ਨੂੰ ਗੁਰੂ ਦੀ ਬਖਸ਼ਿਸ਼ ਦੇ ਅਧਿਕਾਰੀ ਬਣਨ ਤੋਂ ਨਾ ਰੋਕੋ। ਮੇਰੀ ਬੇਨਤੀ ਤੇ ਵਿਚਾਰ ਦੀ ਲੋੜ ਹੈ।

*ਬੀ-੫, ਡਾ. ਜ਼ਾਕਿਰ ਹੁਸੈਨ ਮਾਰਗ,*
*ਨਵੀਂ ਦਿੱਲੀ।*

# ਗੁਰੂ ਕੇ ਲੰਗਰ ਦਾ ਮੁੱਖ ਪ੍ਰਬੰਧਕ—ਸੂਬਾ ਖਜ਼ਾਨ ਸਿੰਘ 'ਲਧਾਣਾ'

—ਸੁਵਰਨ ਸਿੰਘ ਵਿਰਕ



ਪ੍ਰਸਿੱਧ ਸਿਖ ਇਤਿਹਾਸਕਾਰ ਡਾ. ਮਹਿੰਦਰ ਸਿੰਘ, ਪੰਜਾਬ ਵਿਚ ਸਮਾਜਿਕ ਧਾਰਮਿਕ ਲਹਿਰਾਂ ਬਾਰੇ ਲਿਖਦੇ ਹੋਏ, ਨਿਰੰਕਾਰੀ ਲਹਿਰ ਤੋਂ ਬਾਅਦ ਲਿਖਦੇ ਹਨ: "ਇਸ ਤੋਂ ਬਾਅਦ ਨਾਮਧਾਰੀ ਲਹਿਰ ਸਾਹਮਣੇ ਆਉਂਦੀ ਹੈ, ਜਿਸ ਨੂੰ ਆਮ ਕਰਕੇ ਕੂਕਾ ਲਹਿਰ ਆਖਿਆ ਜਾਂਦਾ ਹੈ। ਇਹ ਲਹਿਰ ਭਗਤ ਜਵਾਹਰ ਮੱਲ ਅਤੇ ਬਾਬਾ ਬਾਲਕ ਸਿੰਘ ਨੇ ਸ਼ੁਰੂ ਕੀਤੀ, ਜਿਹੜੀ ਮਗਰੋਂ ਬਾਬਾ ਬਾਲਕ ਸਿੰਘ ਦੇ ਚੇਲੇ ਬਾਬਾ ਰਾਮ ਸਿੰਘ ਦੀ ਅਗਵਾਈ ਹੇਠ ਸਿੱਖਾਂ ਵਿਚ ਧਾਰਮਿਕ ਅਤੇ ਰਾਜਨੀਤਿਕ ਪੁਨਰ ਜਾਗਰਤੀ ਦੀ ਬਲਵਾਨ ਸ਼ਕਤੀ ਬਣ ਗਈ। *ਬਾਬਾ ਰਾਮ ਸਿੰਘ ਨੇ ਖਾਸ ਤੌਰ ਤੇ ਆਪਣੇ ਪੈਰੋਕਾਰਾਂ ਨੂੰ ਬੰਦਗੀ ਅਤੇ ਸਮਾਧੀ ਰਾਹੀਂ ਇਕ ਈਸ਼ਵਰ ਦੀ ਭਗਤੀ ਕਰਨ ਲਈ ਪ੍ਰੇਰਿਆ। ਉਹਨਾਂ ਦੁਆਰਾ ਜਾਰੀ ਕੀਤੇ ਰਹਿਤਨਾਮਿਆਂ (ਹੁਕਮਨਾਮਿਆਂ) ਵਿਚ ਆਪਣੇ ਪੈਰੋਕਾਰਾਂ ਨੂੰ ਹਰ ਵਕਤ ਈਸ਼ਵਰ ਦੀ ਭਗਤੀ ਕਰਦੇ ਰਹਿਣ ਲਈ ਆਖਿਆ ਗਿਆ ਹੈ। ਉਹਨਾਂ ਨੇ ਸਮਾਜਿਕ ਬੁਰਾਈਆਂ ਜਿਵੇਂ ਕਿ ਜ਼ਾਤ-ਪਾਤ ਦੀ ਪ੍ਰਣਾਲੀ, ਲੜਕੀਆਂ ਨੂੰ ਜਨਮ ਵੇਲੇ ਮਾਰ ਦੇਣਾ, ਬਾਲ ਵਿਆਹ ਅਤੇ ਵਿਆਹ ਵਿਚ ਲੜਕੀਆਂ ਦਾ ਵਟਾਂਦਰਾ ਆਦਿ ਦੇ ਖਿਲਾਫ ਪ੍ਰਚਾਰ ਕੀਤਾ ਤੇ ਸਾਦਾ ਸਰਲ ਅਤੇ ਸਸਤਾ ਅਨੰਦ ਵਿਆਹ ਹਰਮਨ ਪਿਆਰਾ ਬਣਾਇਆ। ਬਾਬਾ ਰਾਮ ਸਿੰਘ ਦੀ ਸਿੱਖਿਆ ਦਾ ਸਿੱਖ ਜਨ-ਸਮੂਹ ਵਿਚ ਵਿਸ਼ਾਲ ਪ੍ਰਭਾਵ ਹੋਇਆ ਪ੍ਰਤੀਤ ਹੁੰਦਾ ਹੈ। ਸਮਕਾਲੀ ਯੂਰਪੀ ਅਧਿਕਾਰੀਆਂ ਨੇ ਬਾਬਾ ਰਾਮ ਸਿੰਘ ਦੇ ਮਿਸ਼ਨ ਦੀ ਵਧ ਰਹੀ ਲੋਕ ਪ੍ਰਿਯਤਾ ਨੂੰ ਗੰਭੀਰ ਚਿੰਤਾ ਨਾਲ ਵੇਖਿਆ ਸੀ।"

ਇਸੇ ਪਹਿਰੇ ਦੇ ਫੁੱਟ ਨੋਟ ਵਿਚ ਵੀ ਡਾ. ਸਾਹਿਬ ਮਹੱਤਵਪੂਰਨ ਟਿੱਪਣੀ ਇਉਂ ਉਦਰਿਤ ਕਰਦੇ ਹਨ : "ਕੂਕਾ ਸੰਪਰਦਾਇ ਨਾਲ ਸਬੰਧਿਤ ਪਾਰਲੀਮਾਨੀ ਕਾਗਜ਼ਾਂ ਵਿਚ ਬਾਬਾ ਰਾਮ ਸਿੰਘ ਦੀਆਂ ਸਰਗਰਮੀਆਂ ਬਾਰੇ ਇੰਜ ਲਿਖਿਆ ਹੈ: "ਉਹ ਸਿੱਖਾਂ ਵਿਚੋਂ ਜ਼ਾਤ-ਪਾਤ ਦੇ ਸਭ ਭੇਦ ਖ਼ਤਮ ਕਰਦਾ ਹੈ, ਸਭ ਵਰਗਾਂ ਦੇ ਬਿਨਾਂ ਕਿਸੇ ਭਿੰਨ ਭੇਦ ਦੇ ਵਿਆਹਾਂ ਦੀ ਵਕਾਲਤ ਕਰਦਾ ਹੈ। ਵਿਧਵਾ ਵਿਆਹ ਦਾ ਆਦੇਸ਼ ਦਿੰਦਾ ਹੈ, ਇਹ ਸਭ ਵਿਆਹ ਉਹ ਆਪ ਕਰਾਉਂਦਾ ਹੈ, ਕਦੇ ਕੋਈ ਖ਼ੈਰਾਤ ਨਹੀਂ ਲੈਂਦਾ ਅਤੇ ਆਪਣੇ ਪੈਰੋਕਾਰਾਂ ਨੂੰ ਵੀ ਇੰਜ ਨਹੀਂ ਕਰਨ ਦਿੰਦਾ, ਸ਼ਰਾਬ ਤੇ (ਹੋਰ ਨਸ਼ਿਆਂ ਤੋਂ ਮਨਾਹੀ ਕਰਦਾ ਹੈ, ਆਪਣੇ ਚੇਲਿਆਂ ਨੂੰ ਸੁੱਚੇ ਰਹਿਣ ਦਾ ਹੁਕਮ ਦੇਂਦਾ ਹੈ ਅਤੇ ਆਦੇਸ਼ ਦਿੰਦਾ ਹੈ ਕਿ ਹਰ ਇਕ ਆਦਮੀ ਸੋਟੀ ਰੱਖੇ ਤੇ ਉਹ ਸਭ ਰੱਖਦੇ ਹਨ। (ਗੁਰੂ) ਗ੍ਰੰਥ ਹੀ ਉਹਨਾਂ ਦੀ ਪ੍ਰਵਾਨਿਤ ਪ੍ਰੇਰਣਾਦਾਇਕ ਪੋਥੀ ਹੈ। ਉਹਨਾਂ ਦੀ ਸਿੱਧੀ ਪਗੜੀ ਚਿੱਟੀ ਉੱਨ ਦੀ ਮਾਲਾ, ਜਿਸ ਨੂੰ ਸਾਰਾ ਭਾਈਚਾਰਾ ਪਹਿਨਦਾ ਤੇ ਫੇਰਦਾ ਹੈ, ਭ੍ਰਾਤਰੀ ਭਾਵ ਦੀਆਂ ਨਿਸ਼ਾਨੀਆਂ ਹਨ।" ਹੋਮ ਜੁਡੀਸ਼ੀਅਲ ਪ੍ਰੋਸੀਡਿੰਗਜ਼, ੭੩-੮੪, ਅਗਸਤ ੧੮੭੨।"[1]

ਆਪਣੇ ਅੰਦੋਲਨ ਦੇ ਵਿਆਪਕ ਸਰੂਪ ਅਤੇ ਉਚੇਰੇ ਨਿਸ਼ਾਨਿਆਂ ਨੂੰ ਸਮਝਦਿਆਂ ਹੋਇਆਂ, ਸਤਿਗੁਰੂ ਰਾਮ ਸਿੰਘ ਜੀ ਨੇ ਇਸ ਨੂੰ ਇਕ ਮਜ਼ਬੂਤ ਸੰਗਠਨ ਵਿਚ ਬਦਲਣ ਦਾ ਇਰਾਦਾ ਕੀਤਾ। ਸੰਗਠਨ ਦੀ ਮਜ਼ਬੂਤੀ ਵਾਸਤੇ ਹੀ ਆਪ ਨੇ ਸੂਬਾ ਪ੍ਰਣਾਲੀ ਦੀ ਨੀਂਹ ਧਰੀ। ਜਿਹੜੇ ਪਹਿਲਾਂ ਕੇਂਦਰ ਦੇ ਪੰਜ ਪੰਚਾਇਤੀ ਸੂਬੇ ਜਾਣੇ ਜਾਂਦੇ ਸਨ, ਫਿਰ ਇਹਨਾਂ ਉਤੇ ੧੮੬੩-੬੪ ਈ. ਵਿਚ ਪਾਬੰਦੀਆਂ ਆਇਦ ਹੋਣ ਬਾਅਦ ੧੭ ਹੋਰ ਥਾਪ ਦਿੱਤੇ ਗਏ। ਸੂਬਿਆਂ ਦੀ ਗਿਣਤੀ ਬਾਰੇ ਕਿਤੇ ਕਿਤੇ ਸਰਕਾਰੀ ਰਿਕਾਰਡ ਅਤੇ ਨਾਮਧਾਰੀ ਸਰੋਤ ਬੇਸ਼ਕ ਮੇਲ ਨਹੀਂ ਖਾਂਦੇ ਫਿਰ ਵੀ ਬਹੁਤ ਸਾਰੇ ਸੂਬੇ ਅਜਿਹੇ ਸਨ ਜਿਹੜੇ ਦੋਹਾਂ ਲਿਸਟਾਂ ਵਿਚ ਆਉਂਦੇ ਹਨ। ਸੂਬਿਆਂ ਦੀ ਸਥਾਪਨਾ ਨੂੰ ਕੂਕਾ ਲਹਿਰ ਦੇ ਇਤਿਹਾਸਕਾਰਾਂ ਨੇ ਬੜੀ ਪੈਨੀ ਦ੍ਰਿਸ਼ਟੀ ਨਾਲ ਵੇਖ ਕੇ ਉਹਨਾਂ ਦੀ ਮਹੱਤਤਾ ਰੇਖਾਂਕਿਤ ਕੀਤੀ ਹੈ "ਨਾਮਧਾਰੀ ਸੰਗਠਨ ਵਿਚ ਸੂਬਿਆਂ ਦੀ ਨਿਯੁਕਤੀ ਅਤੇ ਕਾਰਜ ਪ੍ਰਣਾਲੀ ਇਕ ਮਹੱਤਵਪੂਰਨ ਵਾਧਾ ਸੀ ਕਿਉਂਕਿ ਇਸ ਤੋਂ ਪ੍ਰਤੀਤ ਹੁੰਦਾ ਸੀ ਕਿ ਸਰੋਤ ਵਿਕਸਿਤ ਹੋ ਰਹੇ ਸਨ ਅਤੇ ਮਹੱਤਵਪੂਰਨ ਨਿਸ਼ਾਨਿਆਂ ਅਤੇ ਉਮੰਗਾਂ ਲਈ ਜੜ੍ਹਾਂ ਗਹਿਰੀਆਂ ਹੋ ਰਹੀਆਂ ਸਨ। ਇਸ ਤੋਂ ਇਹ ਵੀ ਨਜ਼ਰ ਆ ਰਿਹਾ ਸੀ ਕਿ ਗੁਰੂ ਰਾਮ ਸਿੰਘ ਆਪਣੇ ਧਾਰਮਿਕ ਪੁਨਰ

* (ਡਾ. ਸਾਹਿਬ ਪ੍ਰੋ. ਗੰਡਾ ਸਿੰਘ ਹੋਰਾਂ ਦੀਆਂ ਪੈੜਾਂ ਤੇ ਚੱਲਦੇ ਹੋਏ ਅਜਿਹਾ ਲਿਖ ਗਏ ਹਨ ਜਿਸ ਦਾ ਉਹ ਫੁਟ ਨੋਟ ਵਿਚ ਹਵਾਲਾ ਵੀ ਦਿੰਦੇ ਹਨ। ਹਕੀਕਤ ਵਿਚ ਸਾਈਂ ਜਵਾਹਰ ਮੱਲ ਗੁਰੂ ਬਾਲਕ ਸਿੰਘ ਜੀ ਦੇ ਸਿੱਖ ਹੀ ਸਨ।)

ਜਾਗਰਣ, ਸਮਾਜਿਕ ਸੁਧਾਰ ਅਤੇ ਸੰਭਾਵੀ ਤੌਰ ਤੇ ਰਾਜਨੀਤਿਕ ਬੰਦ-ਖਲਾਸੀ ਵਾਲੇ ਆਪਣੇ ਉਦੇਸ਼ ਦੀ ਪੂਰਤੀ ਹਿਤੂ ਇਕ ਪੱਕੀ-ਸਥਾਈ ਜਥੇਬੰਦੀ ਦੀਆਂ ਨੀਹਾਂ ਰੱਖ ਰਿਹਾ ਸੀ। ਇਸ ਲੰਮੇ ਚੌੜੇ ਪੰਜਾਬ ਵਿਚ ਸੂਬੇ ਨਾ ਸਿਰਫ ਉਹਨਾਂ ਦੇ ਨੇਤਰਾਂ ਅਤੇ ਸਰਵਣਾਂ ਵਾਲਾ ਕੰਮ ਕਰਦੇ ਸਨ ਉਹਨਾਂ ਦੇ ਬੁਲਾਰੇ ਅਤੇ ਪ੍ਰਤੀਨਿਧ ਵੀ ਸਨ ਕਿਉਂਕਿ ਅਜਿਹੀਆਂ ਲਹਿਰਾਂ ਵਿਚ ਆਗੂ ਦਾ ਆਪਣੇ ਲੋਕਾਂ ਨਾਲ ਲਗਾਤਾਰ ਸੰਪਰਕ ਵਿਚ ਰਹਿਣਾ ਬਹੁਤ ਲੋੜੀਂਦਾ ਹੁੰਦਾ ਹੈ।"[2]

ਸਰਕਾਰ ਦੇ ਇਕ ਸੂਹੀਏ ਨੇ ਫਰਵਰੀ ੧ ੮੬੮ ਈ. ਵਿਚ ਜਿਹੜੀ ੨੨ ਸੂਬਿਆਂ ਦੀ ਸੂਚੀ ਗੌਰਮਿੰਟ ਨੂੰ ਸਉਂਪੀ ਉਸ ਵਿਚ ੧੭ਵੇਂ ਨੰਬਰ ਤੇ ਸੂਬਾ ਖਜ਼ਾਨ ਸਿੰਘ ਜੀ ਦਾ ਨਾਮ ਦਰਜ ਹੈ। ਉਮਰ ੩੫ ਸਾਲ ਅਤੇ ਉਹਨਾਂ ਦਾ ਕਾਰਜ ਖੇਤਰ ਲਾਹੌਰ ਅਤੇ ਅੰਮ੍ਰਿਤਸਰ ਦੱਸੇ ਗਏ ਹਨ।[3]

ਹੁਸ਼ਿਆਰਪੁਰ ਦੇ ਕਾਰਜਕਾਰੀ ਪੁਲਿਸ ਕਪਤਾਨ ਟੀ.ਏ.ਓ. ਕੂਨਰ ਦੀ ੨੨ ਨਵੰਬਰ ੧੮੭੧ ਵਾਲੀ, ੫੦ ਕੂਕਾ ਮੁਖੀਆਂ ਵਾਲੀ ਸੂਚੀ ਵਿਚ, ਸੂਬਾ ਜੀ ਦਾ ਨਾਮ ੨੪ਵੇਂ ਨੰਬਰ ਤੇ ਦਰਜ ਹੈ। ਇੱਥੇ ਆਪ ਨੂੰ ਖਜ਼ਾਨ ਸਿੰਘ ਲੁਹਾਰ ਪਿਤਾ ਪ੍ਰੇਮ ਸਿੰਘ ਪਿੰਡ ਮੁਠੱਡਾ, ਥਾਣਾ ਫਲੌਰ, ਜ਼ਿਲ੍ਹਾ ਜਲੰਧਰ ਅਤੇ ਰੁਤਬਾ ਸੂਬਾ ਹੈ। ਉਹਨਾਂ ਦਾ ਪੂਰਵ ਸੈਨਿਕ ਜੀਵਨ ਨਹੀਂ ਨਾ ਹੁਣ ਕਿਸੇ ਸਰਕਾਰੀ ਨੌਕਰੀ ਵਿਚ ਹਨ।[4] ਇਹ ਜਾਣਕਾਰੀ ਉਹਨਾਂ ਦੇ ਨਾਮ, ਕਿੱਤੇ ਅਤੇ ਸੈਨਿਕ ਜਾਂ ਸਰਕਾਰੀ ਨੌਕਰੀ ਨਾ ਕਰਨ ਤੱਕ ਠੀਕ ਹੈ, ਬਾਕੀ ਗ਼ਲਤ ਹੈ ਜਿਹਾ ਕਿ ਅੱਗੇ ਚੱਲਕੇ ਅਸੀਂ ੧੮੮੧ ਈ. ਵਾਲੀ ਗੁਪਤ ਸਰਕਾਰੀ ਸੂਚੀ ਵਿਚਲੀ ਜਾਣਕਾਰੀ ਨੂੰ ਹੀ ਪ੍ਰਮਾਣਿਕ ਮੰਨਾਂਗੇ। ਇਸ ਸੂਚੀ ਵਿਚ ਦਰਜ ਪਿੰਡ ਨੂੰ ਹੀ ਆਪਦਾ ਨਗਰ ਹੋਣ ਦਾ ਮਾਣ ਪਰੰਪਰਾਗਤ ਨਾਮਧਾਰੀ ਲੇਖਕਾਂ ਸੰਤ ਨਿਧਾਨ ਸਿੰਘ ਆਲਿਮ ਅਤੇ ਸ. ਨਾਹਰ ਸਿੰਘ ਐਮ.ਏ. ਹੋਰਾਂ ਨੇ ਦਿੱਤਾ ਹੈ।

੮ ਅਕਤੂਬਰ ੧੮੬੬ ਈ. ਦੀ ਵਿਦੇਸ਼ ਵਿਭਾਗ ਦੀ ਲੰਮੀ ਚਿੱਠੀ ਜੋ ਵਲਾਇਤ ਵਿਖੇ ਹਿਜ਼ ਮੈਜਿਸਟੀ ਦੇ 'ਸੈਕ੍ਰੇਟ੍ਰੀ ਆਫ ਸਟੇਟ ਫਾਰ ਇੰਡੀਆ' ਨੂੰ ਭੇਜੀ ਗਈ ਵਿਚ ਗੁਰੂ ਰਾਮ ਸਿੰਘ ਦੇ ਪ੍ਰਮੁੱਖ ਕੂਕਾ ਆਗੂਆਂ ਵਿਚ ਖਜ਼ਾਨ ਸਿੰਘ ਦਾ ਪਿੰਡ ਮੁਠੱਡਾ ਲਿਖਿਆ ਹੈ ਪ੍ਰੰਤੂ ਇਸੇ ਨੂੰ ਆਪਣੇ ਨਾਮਧਾਰੀ ਇਤਿਹਾਸ ਵਿਚ ਜੋ ਉਹ ਸਤਿਗੁਰੂ ਪਰਤਾਪ ਸਿੰਘ ਜੀ ਦੀ ਨਿਗਰਾਨੀ ਵਿਚ ਲਿਖ ਰਿਹਾ ਸੀ ਸ. ਨਾਹਰ ਸਿੰਘ ਨੇ ਸੋਧ ਕੇ ਖਜ਼ਾਨ ਸਿੰਘ ਪੁੱਤਰ ਮਨੀ ਸਿੰਘ ਪਿੰਡ ਲਿਧਾਣਾ (ਜਲੰਧਰ) ਲਿਖਿਆ ਹੈ। ਸੂਬਾ ਖਜ਼ਾਨ ਸਿੰਘ ਜੀ ਦਾ ਜ਼ਿਕਰ ੧੮੬੭ ਮਾਰਚ ਦੇ ਹੋਲੇ ਮਹੱਲੇ ਤੇ ਅਨੰਦਪੁਰ ਸਾਹਿਬ, ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪੁੱਜਣ ਅਤੇ ਫਿਰ ਇਸੇ ਵਰ੍ਹੇ ਦੀਵਾਲੀ ਅੰਮ੍ਰਿਤਸਰ ਵਿਚ ਵੀ ਆਪ ਨਾਲ ਹਾਜ਼ਰ ਹੋਣ ਦੀ ਉਗਾਹੀ ਸਰਕਾਰੀ ਰਿਕਾਰਡ ਦਿੰਦਾ ਹੈ, ਜਿਸ ਤੋਂ ਸਿੱਧ ਹੁੰਦਾ ਹੈ ਆਪ ਅਜਿਹੇ ਸੂਬੇ ਸਨ, ਜਿਹਨਾਂ ਦੀ ਗਿਣਤੀ ਨਾਮਧਾਰੀ ਇਤਿਹਾਸਕਾਰਾਂ ਅਤੇ ਸਰਕਾਰੀ ਰਿਕਾਰਡ ਦੋਹਾਂ ਵਿਚ ਹੁੰਦੀ ਹੈ। ਅੰਮ੍ਰਿਤਸਰ ਦੇ ਦੀਵਾਲੀ ਮੇਲੇ ਵਾਲੀ ਸਰਕਾਰੀ ਰਿਪੋਰਟ ਵਿਚ ਆਪ ਬਾਰੇ ਨਿਮਨ ਜਾਣਕਾਰੀ ਦਰਜ ਹੈ:

"੧੭ ਵਾਂ ਖਜ਼ਾਨ ਸਿੰਘ ਪੁੱਤਰ ਮਨੀ (ਸਿੰਘ), ਜ਼ਾਤ ਤਰਖਾਣ, ਪਿੰਡ ਲਧਾਣਾ ਜ਼ਿਲ੍ਹਾ ਜਲੰਧਰ ਉਮਰ ੩੫ ਵਰ੍ਹੇ ਲਾਹੌਰ, ਅੰਮ੍ਰਿਤਸਰ ਵਿਚ ਆਪਣੇ ਸੰਗੀਆਂ ਸਮੇਤ ਪਰਚਾਰ ਕਰਦਾ ਹੈ।"[5]

ਇਉਂ ਆਪ ਦੇ ਪਿੰਡ ਪਿਤਾ ਬਾਰੇ ਸਟੀਕ ਜਾਣਕਾਰੀ ਦਰਜ ਹੈ। ਇਸ ਲਿਸਟ ਮੁਤਾਬਿਕ ਆਪ ਦਾ ਜਨਮ ਵਰ੍ਹਾ ੧੮੩੨ ਈ. ਬਣਦਾ ਹੈ। ਹੁਣ ਲੱਗਦੇ ਹੱਥ ਸਰਕਾਰੀ ਖੁਫੀਆ ਸੂਚੀ ਵੀ ਵੇਖ ਲਈਏ ਜੋ ਗੁਰੂ ਹਰੀ ਸਿੰਘ ਜੀ ਦੇ ਸਮੇਂ, ਕੂਕਾ ਲਹਿਰ ਦੇ ਆਗੂਆਂ ਤੇ ਸਖਤ ਨਿਗਰਾਨੀ ਰੱਖਣ ਦੇ ਮਨੋਰਥ ਨਾਲ, ੧੮੮੧ ਈ. ਵਿਚ ਪੰਜਾਬ ਪੁਲਿਸ ਨੇ ਤਿਆਰ ਕੀਤੀ ਸੀ: "ਜ਼ਿਲ੍ਹਾ ਜਲੰਧਰ, ਸੂਚੀ ਨੰ. ੩, ਖਜ਼ਾਨ ਸਿੰਘ ਸੂਬਾ ਪੁੱਤਰ ਬਣੀ, ਲੋਹਾਰ, ਲਿਧਾਣਾ ਸ਼ਿਖ ਪਿੰਡ ਅਤੇ ਥਾਣਾ ਬੰਗਾ, ਗੋਰਾ ਰੰਗ, ਦਾਹੜਾ ਕੰਨਾਂ ਤੇ ਬੱਧਾ, ਕੱਦ ੫ ਫੁੱਟ ੬ ਇੰਚ, ਉਮਰ ੫੦ ਸਾਲ, ਉਹ ਇਕ ਪ੍ਰਭਾਵਸ਼ਾਲੀ ਵਿਅਕਤੀ ਹੈ। ਉਹ ਭੈਣੀ ਸਾਹਿਬ ਵਿਖੇ ਕੰਮ (ਸੇਵਾ) ਕਰਦਾ ਹੈ। ਜੋ ਲੁਧਿਆਣਾ ਜ਼ਿਲ੍ਹੇ ਵਿਚ ਹੈ ਅਤੇ ਅਕਸਰ ਕਈ ਚਿਰ ਉੱਥੇ ਹੀ ਰਹਿੰਦਾ ਹੈ।"[6] ਖ਼ੈਰ ਇਸ ਤੋਂ ਅਤੇ ਅੰਮ੍ਰਿਤਸਰ ਵਾਲੀ ਰਿਪੋਰਟ ਤੋਂ ਇਹ ਸਿੱਧ ਹੁੰਦਾ ਹੈ ਕਿ ਸੂਬਾ ਜੀ ਦਾ ਜਨਮ ੧੮੩੦ ਤੋਂ ੩੨ ਈ. ਦਰਮਿਆਨ ਹੀ ਹੋਇਆ ਹੋਏਗਾ ਅਤੇ ੩੪-੩੫ ਸਾਲ ਦੀ ਉਮਰ ਵਿਚ ਗਾਲਬਨ, ਪਹਿਲੇ ਸੂਬਿਆਂ ਨੂੰ ਨਜ਼ਰਬੰਦ ਕੀਤੇ ਜਾਣ ਬਾਅਦ ਹੋਰ ਥਾਪੇ ਸੂਬਿਆਂ ਵਿਚ ਸਤਿਗੁਰੂ ਜੀ ਨੇ ਆਪ ਨੂੰ ਸੁਪਾਤਰ ਜਾਣ ਅਤੇ ਰਹਿਤ ਮਰਿਆਦਾ ਦਾ ਧਾਰਨੀ ਉਤਸ਼ਾਹੀ ਉਦਮੀ ਸਿੰਘ ਸਮਝ ਕੇ, ੧੮੬੪-੬੫ ਈ. ਦੇ ਦੌਰਾਨ ਹੀ ਆਪ ਨੂੰ ਸੂਬਾ ਪਦਵੀ ਨਾਲ ਨਿਵਾਜਿਆ ਹੋਵੇਗਾ। ਕਿਉਂਕਿ ਸਰਕਾਰੀ ਰਿਕਾਰਡ ਆਪ ਨੂੰ ਮੁਠੱਡੇ ਦਾ ਵਾਸੀ ਵੀ ਲਿਖਦਾ ਹੈ ਅਤੇ ਇਸ ਪਿੰਡ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਵਿਸ਼ੇਸ਼ ਲਗਾਉ ਸੀ ਅਤੇ ਨਾਮਧਾਰੀ ਪੰਥ ਦੀ ਸਾਜਣਾ ਬਾਦ ਅਕਸਰ ਆਪ ਦੇ ਚਰਨ ਇਸ ਨਗਰੀ ਵਿਚ ਪੈਂਦੇ ਰਹਿੰਦੇ ਸਨ, ਜਿਸ ਨੂੰ ਸ੍ਰੀ ਭੈਣੀ ਸਾਹਿਬ ਦੀ ਡਿਉਢੀ ਦਾ ਸਤਿਕਾਰਤ ਦਰਜਾ ਹਾਸਿਲ ਹੈ। ਨਿਸ਼ਚੇ ਹੀ ਸੂਬਾ ਜੀ ੨੭-੨੮ ਸਾਲ ਦੀ ਭਰ ਜੁਆਨੀ ਵਿਚ, ਸਤਿਗੁਰੂ ਜੀ ਦੇ ਆਭਾ ਮੰਡਲ ਵਲ ਆਕਰਸ਼ਿਤ ਹੋ ਕੇ ਨਾਮਧਾਰੀ ਭਾਈਚਾਰੇ ਦਾ ਇਕ ਕੀਮਤੀ ਜੁਜ਼ ਬਣ ਗਏ। ਆਪਣੇ ਜੀਵਨ ਅਤੇ ਕਾਰਜ ਖੇਤਰ ਬਾਰੇ ਕੁਝ ਹੋਰ ਜਾਣਕਾਰੀ ਲੈਣ ਲਈ ਅਸੀਂ ਆਪਣੇ ਪ੍ਰਿਥਮ ਇਤਿਹਾਸ ਲੇਖਕ, ਭਾਈ ਸੰਤੋਖ ਸਿੰਘ ਬਾਹੋਵਾਲ ਜੀ ਦੇ ਸ਼ੁਕਰ ਗੁਜ਼ਾਰ ਹੁੰਦੇ ਹਾਂ।

ਗੁਰਸਿੱਖੀ ਵਿਚ 'ਸੰਗਤ ਅਤੇ ਪੰਗਤ' ਦੀ ਬਹੁਤ ਮਹੱਤਤਾ ਹੈ। ਭਾਵੇਂ ਪਹਿਲੇ ਗੁਰੂ, ਸਤਿਗੁਰੂ ਨਾਨਕ ਸਾਹਿਬ ਦੇ ਸਮੇਂ ਵੀ ਕਰਤਾਰਪੁਰ ਸਾਹਿਬ ਵਿਖੇ ਗੁਰੂ ਕਾ ਲੰਗਰ ਚੱਲਦਾ ਸੀ, ਜਿਸ ਲਈ ਭਾਈ ਲਹਿਣਾ ਜੀ ਦੁਆਰਾ ਲੂਣ ਦਾ ਵੱਡਾ ਢੇਲਾ, ਘੋੜੀ ਤੇ ਲੱਦ ਕੇ ਲਿਆਉਣ ਦਾ ਜ਼ਿਕਰ ਸਾਖੀਆਂ ਵਿਚ ਮਿਲਦਾ ਹੈ। ਖਡੂਰ ਸਾਹਿਬ ਵਿਖੇ ਦੂਜੀ ਪਾਤਸ਼ਾਹੀ ਨੇ ਵੀ ਇਹ ਮਰਿਆਦਾ ਜਿਉਂ ਕੀ ਤਿਉਂ ਬਹਾਲ ਰੱਖੀ। ਪ੍ਰੰਤੂ ਗੁਰੂ ਅਮਰਦਾਸ ਜੀ ਦੇ ਸਮੇਂ, ਇਹ ਲੰਗਰ ਪ੍ਰਥਾ ਵਿਸ਼ਾਲ ਰੂਪ ਧਾਰਨ ਕਰ ਗਈ ਜਿਸ ਲਈ, ਹਰ ਸਿਖ ਦਾ ਕਾਰ ਭੇਟ ਦੁਆਰਾ ਹਿੱਸਾ ਪਾਉਣਾ ਲਾਜ਼ਮੀ ਹੋ ਗਿਆ ਅਤੇ ਲੰਗਰ ਵੀ ਏਨਾ ਵਿਸ਼ਾਲ ਕਿ ਭਾਵੇਂ ਮੁਗਲ ਬਾਦਸ਼ਾਹ ਅਕਬਰ ਅਤੇ ਉਸਦੀਆਂ ਹਜ਼ਾਰਾਂ ਫੌਜਾਂ ਛੱਕ ਜਾਣ ਅਤੇ ਭਾਵੇਂ ਪੰਜਵੇਂ ਗੁਰੂ ਸਾਹਿਬ ਵੇਲੇ ਬਾਦਸ਼ਾਹ ਜਹਾਂਗੀਰ ਦਾ ਬਾਗੀ ਪੁੱਤਰ ਖੁਸਰੋ ਆਪਣੇ ਹਜ਼ਾਰਾਂ ਸਾਥੀਆਂ ਸਣੇ ਛਕ ਜਾਵੇ। ਸਿਖ ਜਗਤ ਦੀ ਬਾਬਾ ਬੰਦਾ ਬਹਾਦਰ ਦੁਆਰਾ ਜਾਰੀ ਪਹਿਲੀ ਟਕਸਾਲ ਦੇ ਸਿੱਕੇ ਤੇ "ਦੇਗੋ ਤੇਗੋ ਫਤਹਿ ਨੁਸਰਤਿ ਬੇਦਰੰਗ। ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ" ਉਕਰਿਆ ਸੀ। ਇਹ ਨਾਅਰਾ "ਦੇਗ ਤੇਗ ਫ਼ਤਹਿ" ਬਾਦ ਵਿਚ ਹੁਣ ਤੱਕ ਪੰਥ ਦਾ ਪ੍ਰਸਿਧ ਨਾਅਰਾ ਬਣ ਗਿਆ ਹੈ। ਗੁਰੂ ਬਾਲਕ ਸਿੰਘ ਜੀ ਨਾਲ ਸਤਿਗੁਰੂ ਰਾਮ ਸਿੰਘ ਜੀ ਦੇ ਮਿਲਾਪ ਸਮੇਂ ੧੮੪੧ ਈ. ਵਿਚ ਉਹ ਕਾਦਰਾਬਾਦੀ ਧਿਆਨ ਸਿੰਘ ਦੇ ਸ਼ਬਦਾਂ ਵਿਚ ਗੁਰੂ ਰਾਮ ਸਿੰਘ ਨੂੰ ਇਉਂ ਆਦੇਸ਼ ਦਿੰਦੇ ਹਨ:

"ਅਬ ਭੈਣੀ ਸਾਹਿਬ ਕੋ ਜਾਵੋ।
ਛੋਡ ਨੌਕਰੀ ਦੇਗ ਚਲਾਵੋ।"

ਅਤੇ ਡੇਰਾ ਸ੍ਰੀ ਭੈਣੀ ਸਾਹਿਬ ਬਣਦਿਆਂ ਹੀ ਇਸ ਦੀ ਉਸਾਰੀ ਦੇ ਨਾਲ ਨਾਲ ਹੀ 'ਸਦਾ ਬਰਤ ਲੰਗਰ ਵਾਲੀ' ਬਾਰੀ, ਖੂਹ ਠੰਢੇ ਜਲ ਵਾਲੇ ਕੋਲ, ਅੱਠੇ ਪਹਿਰ ਖੁੱਲ੍ਹੀ ਰਹਿੰਦੀ ਸੀ। ਕਾਦਰਾਬਾਦੀ ਜੀ ਲਿਖਦੇ ਹਨ:

"ਕਰੀ ਯੋਂ ਤਿਆਰੀ; ਗੁਰੂ ਮੋਹਨ ਮੁਰਾਰੀ,
ਰਚੇ ਧਾਮ ਚਿਤਧਾਰੀ ਕਰ ਸੁੰਦਰ ਬਧੋਤ ਹੈ।
ਕਰੀ ਦੇਗ ਜਾਰੀ; ਪਾਸ ਕੂਪ ਸੀਤਬਾਰੀ,
ਛਕੈ ਅਚੈ ਨਰ ਨਾਰੀ, ਭੂਕ ਪਿਆਸ ਸਾਰੀ ਖੋਤ ਹੈ।"

ਬਾਹੋਵਾਲ ਜੀ ਮੁਤਾਬਿਕ ਲਾਹੌਰ ਫੌਜ ਵਿਚ ਰਹਿੰਦਿਆਂ ਹੀ, ਆਪਣੇ ਸਾਥੀ ਸੈਨਿਕਾਂ ਨੂੰ ਕਹਿ ਕੇ ਸਭ ਦੇ ਹਿੱਸੇ ਵਿਚੋਂ ਇਕ ਇਕ ਦੋ ਪਰਸ਼ਾਦੇ ਟੋਕਰੇ ਵਿਚ ਰੱਖ ਕੇ, ਨਾਲ ਦਾਲਾ ਆਦਿ ਰੱਖਣਾ ਤੇ ਅੱਠੇ ਪਹਿਰ ਆਪ ਦੇ ਪਾਸ ਨਾਮ ਚਰਚਾ ਕਰਨ ਆਉਣ ਵਾਲੇ ਜਗਿਆਸੂਆਂ ਜਾਂ ਹੋਰ ਲੋੜਵੰਦਾਂ ਨੂੰ ਛਕਾਉਣਾ। ਸ੍ਰੀ ਭੈਣੀ ਸਾਹਿਬ ਵਿਚ ਇਹ 'ਸਦਾ ਬਰਤ' ਸਤਿਗੁਰੂ ਪਰਤਾਪ ਸਿੰਘ ਜੀ ਦੇ ਉਪਦੇਸ਼ਾਂ ਮੁਤਾਬਿਕ ੧੯੬੦-੬੧ ਈ. ਤੋਂ ਅੱਜ ਤੱਕ, ਇਕ ਟੱਕ-ਇਕ ਰਸ ਵਰਤਦਾ ਆ ਰਿਹਾ ਹੈ। ਸੰਤ ਇੰਦਰ ਸਿੰਘ ਚੱਕਰਵਰਤੀ, ਸਤਿਗੁਰੂ ਜੀ ਦੇ ਲੰਗਰ ਲਾਉਣ ਵਾਲੇ ਇਤਿਹਾਸਕ ਮਿਸ਼ਨ ਨੂੰ 'ਕਰਨੀ ਨਾਮੇਂ ਦੀਆਂ ਤੁਕਾਂ ਨਾਲ ਜੋੜ ਕੇ ਇਉਂ ਪੇਸ਼ ਕਰਦੇ ਹਨ:

"ਨਾ ਸਰਮਾਇਆ ਰਹੇਗਾ, ਕਲੇ ਬੰਦੇ ਕੋਲ
ਕੱਠਾ ਇਕ ਥਾਂ ਕਰਦਿਆਂ, ਸਾਰਾ ਪੈਸਾ ਰੋਲ
ਨਾ ਸਰਮਾਇਆ ਇਉਂ ਰਹੇ, ਨਾ ਸਰਮਾਏਦਾਰ
ਰਾਜੇ ਸ਼ਾਹ ਅਮੀਰੜੇ, ਇਹ ਹੋ ਜਾਣ ਖੁਆਰ
"ਮਾਇਆ ਕੱਠੀ ਕਰ ਕੇ, ਲੰਗਰ ਦੇਵਾਂ ਲਾਇ
ਭੁੱਖਾ ਨੰਗਾ ਅਰਥੀਆ, ਖਾਲੀ ਕੋਇ ਨਾ ਜਾਇ"[7]

ਦੂਜੀ, ਤੀਜੀ ਪਾਤਸ਼ਾਹੀ ਦੇ ਸਮੇਂ ਤੋਂ ਚਲਦੇ ਲੰਗਰ ਦੀ ਮਹੱਤਤਾ ਦਾ ਬਖਾਨ ਪ੍ਰਸਿੱਧ ਸਿੱਖ ਕੀਰਤਨੀਏ ਭਾਈ ਸੱਤਾ ਤੇ ਬਲਵੰਡ ਆਪਣੀ ਰਾਮਕਲੀ ਦੀ ਵਾਰ ਵਿ ਬੜੀ ਸ਼ਰਧਾ ਨਾਲ ਇਉਂ ਕਰ ਗਏ ਹਨ:

"ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥
ਲੰਗਰ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥
.....
"ਲੰਗਰ ਚਲੈ ਗੁਰ ਸਬਦਿ ਹਰਿ ਤੋਟਿ ਨਾ ਆਵੀ ਖਟੀਐ॥"[8]

ਮਾਤਾ ਖੀਵੀ ਗੁਰੂ ਅੰਗਦ ਸਾਹਿਬ ਦੇ ਮਹਿਲਾਂ ਦਾ ਜ਼ਿਕਰ ਕਰ ਕੇ ਸਾਡੇ ਵਾਰਕਾਰਾਂ ਨੇ, ਲੰਗਰ ਦੀ ਤਿਆਰੀ ਵਿਚ ਹਿੱਸਾ ਪਾਉਣ ਵਾਲਿਆਂ ਨੂੰ ਯਾਦ ਕਰ ਕੇ, ਉਹਨਾਂ ਪ੍ਰਤੀ ਆਭਾਰ ਪ੍ਰਗਟ ਕੀਤਾ ਹੈ। ਵੈਸੇ ਤਾਂ ਗੁਰੂ ਘਰ ਲਈ ਕੀਤੀਆਂ ਗਈਆਂ ਸਾਰੀਆਂ ਸੇਵਾਵਾਂ ਹੀ, ਆਪੋ ਆਪਣੀ ਥਾਂ ਆਦਰ ਯੋਗ ਹਨ, ਪਰ ਲੰਗਰ ਦੀ ਸੇਵਾ ਕਰਨ ਵਾਲਿਆਂ ਦਾ ਵਿਸ਼ੇਸ਼ ਰੁਤਬਾ ਅਤੇ ਮਾਣ ਤਾਣ ਗੁਰੂ ਘਰ ਵਿਚ ਮਿਲਣ ਦਾ ਜ਼ਿਕਰ ਵਾਰ ਵਾਰ ਇਤਿਹਾਸ ਵਿਚ ਪੜ੍ਹਨ ਨੂੰ ਆਉਂਦਾ ਹੈ। ਉਹ ਭਾਵੇਂ ਗੁਰੂ ਕੇ ਲੰਗਰ ਲਈ ਬਾਲਣ ਦੀ ਸੇਵਾ ਕਰਨ ਵਾਲਾ ਭਾਈ ਮੰਝ ਸੀ ਜਾਂ ਸਤਿਗੁਰੂ ਪਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਆਪਣੇ ਜਥੇ ਸਮੇਤ ਇਹ ਸੇਵਾ ਨਿਭਾਹੁਣ ਵਾਲੇ ਭਾਈ ਹਰਨਾਮ ਸਿੰਘ ਜਾਂ ਭਾਈ ਪ੍ਰੇਮ ਸਿੰਘ ਜੀ 'ਚਾਟੀ' ਸਨ, ਸਾਡੇ ਇਤਿਹਾਸ ਨੇ ਉਹਨਾਂ ਨੂੰ ਬੜੇ ਅਦਬ ਨਾਲ ਯਾਦ ਕੀਤਾ ਹੈ।

ਲੰਗਰ ਪਰੰਪਰਾ ਬਾਰੇ ਇਹ ਵੇਰਵਾ ਦੇਣ ਤੋਂ ਸਾਡਾ ਭਾਵ ਸੂਬਾ ਖਜ਼ਾਨ ਸਿੰਘ ਲਧਾਣਾ ਜੀ ਦੇ ਉੱਚੇ ਕੰਮ ਦੀ ਨਿਸ਼ਾਨ ਦੇਹੀ ਕਰਨੀ ਸੀ। ਬਾਹੋਵਾਲ ਜੀ ਉਹਨਾਂ ਨੂੰ "ਲਾਂਗਰੀਆਂ ਦੇ ਮਹੰਤ" ਦੇ ਲਕਬ ਨਾਲ ਯਾਦ ਕਰਦੇ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ, ਸ੍ਰੀ ਭੈਣੀ ਸਾਹਿਬ ਵੀ ਹਜ਼ਾਰਾਂ ਸੰਗਤਾਂ ਰੋਜ਼ ਗੁਰੂ ਕੇ ਲੰਗਰ ਵਿਚੋਂ ਪਰਸ਼ਾਦ ਅਚਵਦੀਆਂ ਸਨ ਅਤੇ ਗੁਰੂ ਕੇ ਦੌਰਿਆਂ ਸਮੇਂ ਵੀ ਹਜ਼ਾਰਾਂ

ਦੀ ਗਿਣਤੀ ਵਿਚ ਸੰਗਤਾਂ ਗੁਰੂ ਦਰਬਾਰ ਦੀ ਸ਼ੋਭਾ ਵਧਾਉਂਦੀਆਂ ਸਨ। ਅਜਿਹੇ ਅਵਸਰਾਂ ਤੇ ਸਭ ਤੋਂ ਵੱਡੀ ਸੇਵਾ ਲੰਗਰ ਦੀ ਹੀ ਗਿਣੀ ਜਾਂਦੀ ਹੈ। ਆਪਣੇ ਸੰਗੀਆਂ ਸਾਥੀਆਂ ਸਮੇਤ ਇਹ ਸੇਵਾ ਨਿਬਾਹੁਣ ਲਈ ਸੂਬਾ ਖਜ਼ਾਨ ਸਿੰਘ ਜੀ ਹਮੇਸ਼ਾ ਤਤਪਰ ਰਹਿੰਦੇ ਸਨ। ਜਿਵੇਂ ਅਸੀਂ ਪਹਿਲਾਂ ਵੇਖਿਆ ਹੈ ਕਿ ਆਪ ਦੇ ਜ਼ਿੰਮੇ ਲਾਹੌਰ, ਅੰਮ੍ਰਿਤਸਰ ਜਿਹੇ ਕੇਂਦਰੀ ਪੰਜਾਬ ਦੇ ਦੋ ਵੱਡੇ ਜ਼ਿਲ੍ਹੇ ਵੀ ਪੰਥਕ ਪਰਚਾਰ ਵਾਸਤੇ ਪਹਿਲੋਂ ਪਹਿਲ ਲਾਏ ਗਏ ਸਨ। ਪ੍ਰੰਤੂ ਫਿਰ ਪੰਥਕ ਜੀਵਨ ਵਿਚ ਲੰਗਰ ਦੀ ਵਧਦੀ ਪ੍ਰਸੰਗਿਕਤਾ ਦੇ ਮੱਦੇ ਨਜ਼ਰ, ਹੋਲਿਆਂ ਮੇਲਿਆਂ ਤੋਂ ਲੈ ਕੇ ਸ੍ਰੀ ਭੈਣੀ ਸਾਹਿਬ ਹੋਣ ਵਾਲੇ ਲੰਗਰਾਂ ਦੀ ਤਿਆਰੀ ਲਈ ਮੁੱਖ ਜ਼ਿੰਮੇਵਾਰੀ ਆਪ ਜੀ ਨੂੰ ਸਉਂਪ ਕੇ, ਸਤਿਗੁਰੂ ਜੀ ਨਿਸਚਿੰਤ ਹੋ ਗਏ ਸਨ ਕਿਉਂਕਿ ਆਪ ਦੇ ਦਿਸ਼ਾ ਨਿਰਦੇਸ਼ਾਂ ਹੇਠ ਕਦੇ ਵੀ ਕਿਸੇ ਭਾਂਤ ਦੀ ਲੰਗਰ ਤਿਆਰੀ ਵਿਚ ਨਾ ਕੋਈ ਕੁਤਾਹੀ ਹੁੰਦੀ ਸੀ, ਨਾ ਕਦੇ ਤੋਟ ਆਉਂਦੀ ਸੀ। ਲੰਗਰ ਦੀ ਗੁਣਵੱਤਾ ਵੱਲ ਸਤਿਗੁਰੂ ਜੀ ਦਾ ਵਿਸ਼ੇਸ਼ ਧਿਆਨ ਹੁੰਦਾ ਸੀ ਅਤੇ ਜਿੱਥੇ ਲੰਗਰ ਤਿਆਰ ਕਰਨਾ ਹੁੰਦਾ ਸੀ ਉਸਦੇ ੧੦੦-੧੦੦ ਕਦਮ ਦੇ ਘੇਰੇ ਵਿਚ ਹਰ ਤਰ੍ਹਾਂ ਦੀ ਸਾਫ ਸਫਾਈ ਰੱਖਣ ਦੀਆਂ ਵਿਸ਼ੇਸ਼ ਹਦਾਇਤਾਂ ਹੁੰਦੀਆਂ ਸਨ। ਇਕ ਵੇਰ ਮਾਲਵੇ ਦੇ ਪਿੰਡ ਗਿੱਦੜ ਕਿਸੇ ਢਾਬ ਦੇ ਕਿਨਾਰੇ ਲੰਗਰ ਤਿਆਰ ਹੋ ਰਿਹਾ ਸੀ, ਉਥੋਂ ਕੁਝ ਫਾਸਲੇ ਤੇ ਮ੍ਰਿਤ ਜਾਨਵਰ ਦਾ ਕੋਈ ਕਰੰਗ ਨਜ਼ਰ ਆ ਗਿਆ। ਸਤਿਗੁਰੂ ਜੀ ਨੇ ਤਾੜਨਾ ਵੀ ਕੀਤੀ ਅਤੇ ਬਣਿਆ ਸਾਰਾ ਪਰਸ਼ਾਦ ਚੁਕਾ ਕੇ ਬਿਬੇਕੀ ਸਿੰਘਾਂ ਲਈ ਨਵੇਂ ਸਿਰਿਉਂ ਪਰਸ਼ਾਦ ਪਾਣੀ ਖੂਹ ਦੇ ਜਲ ਨਾਲ ਤਿਆਰ ਕਰਕੇ ਵਰਤਾਇਆ ਗਿਆ।[9]

ਲਾਂਗਰੀ ਸਿੰਘਾਂ ਦੀ ਮਾਨਸਿਕਤਾ ਛਕਣ ਛਕਾਉਣ ਦੀ ਬਣ ਜਾਂਦੀ ਹੈ। ਇਸ ਪ੍ਰਥਾਇ ਵੀ ਇਕ ਪਰਸੰਗ ਬਾਹੋਵਾਲ ਜੀ ਨੇ ਦਰਜ ਕੀਤਾ ਹੈ ਜਿਸ ਵਿਚ ਇਹ ਵੀ ਦੱਸਿਆ ਹੈ ਕਿ ਲੰਗਰ ਦੀ ਸੇਵਾ ਨੂੰ ਉੱਤਮ ਸਮਝ ਕੇ ਸਤਿਗੁਰੂ ਜੀ ਵੀ ਇਸ ਲਈ ਤਤਪਰ ਰਹਿੰਦੇ ਸਨ। ਗੰਗਾ ਤੇ ਅਰਧ ਕੁੰਭੀ ੧੯੬੧ ਈ. ਸਮੇਂ ਆਪਨੇ ਹਜ਼ਰੋ ਸਾਹਿਬ ਦੀ ਸੰਗਤ ਦੇ ਜੂਠੇ ਬਰਤਨ ਸਾਫ਼ ਕਰਨ ਦੀ ਸੇਵਾ ਆਪ ਮੰਗ ਕੇ ਲਈ ਸੀ। ਜਿਸ ਦਿਨ ਗਹਿਰੇ ਗੱਫੇ ਨਾ ਲੱਗਣ, ਉਸ ਦਿਨ ਲੰਗਰ ਵਿਚ ਲਾਂਗਰੀ ਸਿੰਘ ਘਟ ਜਾਂਦੇ ਹਨ, ਇਹ ਸ਼ਕਾਇਤ ਸੂਬਾ ਜੀ ਨੇ ਸਤਿਗੁਰੂ ਜੀ ਦੇ ਸਨਮੁੱਖ ਰੱਖੀ, ਜਿਸ ਦਾ ਸਮਾਧਾਨ ਆਪ ਨੇ ਤੁਰਤ ਫੁਰਤ ਇਉਂ ਕਰ ਦਿੱਤਾ: "ਸੈਦੋ ਮੇਂ ਪੜਾਉ ਹੋਇਆ। ਖਜ਼ਾਨ ਸਿੰਘ ਲਾਂਗਰੀਆਂ ਵਿਚ ਮਹੰਤ ਸੀ। ਤਿਸਨੇ ਅਰਜ਼ ਕੀਤੀ "ਜੀ ਲੰਗਰ ਕਰਨ ਕੋਈ ਨਹੀਂ ਲੱਗਦਾ ਹੈ।" ਦੀਨ ਦਿਆਲ ਜੀ ਬਚਨ ਕੀਤਾ, "ਲੰਗਰ ਕਰਨਾ ਸਾਨੂੰ ਵੀ ਔਂਦਾ ਹੈ।" ਖੜੇ ਹੋਇਕੇ ਬਸਤਰ ਉਤਾਰਨੇ ਲਗੇ। ਬਾਬਾ ਜਵਾਹਰ ਸਿੰਘ ਜੀ ਖੜੇ ਹੋਇਕੇ ਅਰਜ ਕੀਤੀ- ਜੀ ਆਪ ਜੀ ਠਹਿਰੋ ਮੈਂ ਜਾਂਦਾ ਹਾਂ। ਬਾਬੇ ਜਵਾਹਰ ਸਿੰਘ ਪਾਂਚ ਗਾਗਰਾਂ ਜਲ ਕੀਆਂ ਜਾਇ ਭਰੀਆਂ। ਬਚਨ ਕੀਤਾ ਗੁਰੂ ਜੀ- ਲਾਂਗਰੀ ਕਿਉਂ ਨਹੀਂ ਲੱਗਦੇ ਹੈਂ ? ਖਜ਼ਾਨ ਸਿੰਘ ਨੇ ਕਹਿਆ- ਜੀ ਜਿਸ ਦਿਨ ਕੜਾਹ ਪ੍ਰਸਾਦਿ ਹੁੰਦਾ ਹੈ ਉਸ ਦਿਨ ਲਾਂਗਰੀ ਕਈ ਜਾ ਲਗਦੇ ਹੈਂ। ਜਿਸ ਦਿਨ ਦਾਲ ਫੁਲਕਾ ਹੁੰਦਾ ਹੈ ਉਸ ਦਿਨ ਕੋਈ ਨਹੀਂ ਲੱਗਦਾ। ਗੁਰੂ ਜੀ ਬਚਨ ਕੀਤਾ- ਜਿਸ ਦਿਨ ਦਾਲ ਫੁਲਕਾ ਹੋਵੇ ਉਸ ਦਿਨ ਲਾਂਗਰੀਆਂ ਨੂੰ ਪਾਉ ਭਰ ਪੰਜਵਾਂ (ਦੇਸੀ ਘਿਓ) ਦੇ ਦਿਆ ਕਰੋ। ਉਸੀ ਦਿਨ ਥੀਂ ਬੇਅੰਤ ਲਾਂਗਰੀ ਆਇ ਲਗਿਆ ਕਰਨ। ਪੰਜਾਹ ਸੱਠ ਲਾਂਗਰੀ ਲਗਦੇ ਸੇ।"[10]

ਸਤਿਗੁਰੂ ਰਾਮ ਸਿੰਘ ਜੀ ਨੇ ਪਰਦੇਸ ਗਮਨ ਤੋਂ ਸਿਰਫ ਛੇ ਕੁ ਮਹੀਨੇ ਪਹਿਲਾਂ ਹੀ ਆਪਣੇ ਛੋਟੇ ਭਾਈ, ਮਹਾਰਾਜ ਬੁੱਧ ਸਿੰਘ ਜੀ (ਬਾਅਦ ਵਿਚ ਗੁਰੂ ਹਰੀ ਸਿੰਘ ਜੀ) ਨੂੰ ਕਿਹਾ ਸੀ ਕਿ ਹੁਣ ਤੁਸੀਂ ਖੇਤੀਬਾੜੀ ਤੇ ਹੋਰ ਧੰਦੇ ਛੱਡ ਕੇ, ਗੁਰੂ ਕੇ ਲੰਗਰ ਵਿਚੋਂ ਪਰਸ਼ਾਦਾ ਛਕੋ ਅਤੇ ਮਾਲਾ ਫੇਰੋ। ਇਹ ਸਤਿਗੁਰੂ ਜੀ ਦੀ ਇਕ ਗਹਿਰੀ ਕੂਟਨੀਤਿਕ ਚਾਲ ਸੀ, ਜਿਸ ਤਹਿਤ ਉਹ ਆਪਣੇ ਛੋਟੇ ਭਾਈ ਨੂੰ ਸਧਾਰਨ ਸੰਗਤ ਵਿਚ ਇਕ ਆਮ ਜਿਹਾ ਸਿਖ ਬਣਾ ਕੇ ਪੇਸ਼ ਕਰਦੇ ਸਨ ਤਾਂ ਕਿ ਨਾ ਕਿਸੇ ਨੂੰ ਉਹਨਾਂ ਦੀ ਪ੍ਰਤਿਭਾ ਦਾ ਜਲੌਅ ਦਿਸੇ ਅਤੇ ਨਾ ਹੀ ਅੰਗਰੇਜ਼ ਹਾਕਮਾਂ ਦੀਆਂ ਪੜਤਾਲੀਆ ਨਜ਼ਰਾਂ, ਉਹਨਾਂ ਤੇ ਗੱਡੀਆਂ ਜਾਣ। ਇਸੇ ਰਣਨੀਤੀ ਤਹਿਤ ਸਤਿਗੁਰੂ ਜੀ ਨੇ ਡੇਰੇ ਦੇ ਮੁਖਤਾਰਾਂ ਅਤੇ ਹੋਰ ਸੂਬਿਆਂ ਵਿਚ, ਆਪਣੇ ਭਾਈ ਪ੍ਰਤੀ, ਵਿਸ਼ੇਸ਼ ਸਨਮਾਨਜਨਕ ਵਿਹਾਰ ਨਾ ਪਰਦਰਸ਼ਿਤ ਕਰਨ ਲਈ, ਲੁਕਵੇਂ ਢੰਗ ਨਾਲ ਸਮਝਾ ਛੱਡਿਆ ਸੀ। ਇਸੇ ਕਾਰਨ ਸੰਤ ਮਹੰਤ ਅਤੇ ਸੂਬੇ ਉਹਨਾਂ ਨੂੰ ਇਕ ਅਦਨੇ ਜਿਹੇ ਸਿੱਖ ਤੋਂ ਵੱਧ ਕੁਝ ਨਹੀਂ ਸਨ ਸਮਝਦੇ। ਇਸੇ ਕਾਰਨ ਜਦੋਂ ਆਪ ਦੀ ਰਹਿਨੁਮਾਈ ਵਿਚ, ਜਨਵਰੀ ੧੯੭੨ ਈ. ਤੋਂ ਬਾਅਦ ਫਿਰ ਨਾਮਧਾਰੀ ਸੰਗਤ ਹਰੀ ਭਰੀ ਹੋਣ ਲੱਗੀ ਤਾਂ ਪਿੰਡ ਦੇ ਸਰਕਾਰ ਪੱਖੀ ਲੰਬੜਦਾਰਾਂ ਘੁਮੰਡੇ, ਸੁੱਖੂ ਆਦਿ ਨੇ ਕਹਿਣਾ ਕਿ ਜੇ ਸਾਨੂੰ ਉਦੋਂ ਪਤਾ ਹੁੰਦਾ ਕਿ ਤੇਰੇ ਚਾਲੇ ਵੀ ਤੇਰੇ ਭਰਾ ਵਾਲੇ ਹੀ ਹੋਣੇ ਸਨ ਤਾਂ ਦੋ ਚਾਰ ਝੂਠੀਆਂ ਸੱਚੀਆਂ ਗੰਢ ਕੇ ਤੈਨੂੰ ਵੀ ਉਹਦੇ ਨਾਲ ਹੀ ਤੋਰ ਦਿੰਦੇ। ਨਾ ਇਹ ਡੇਰਾ ਇਥੇ ਰਹਿੰਦਾ ਅਤੇ ਨਾ ਤੇਰੇ ਸਿੱਖ ਹੁਣ ਗੱਲ ਗੱਲ ਤੇ ਸਾਡੇ ਗਲ ਪੈਣ ਨੂੰ ਆਉਂਦੇ। ਪਰ ਆਪਣੇ ਵਕਤ ਤੋਂ ਅੱਗੇ ਸੋਚਣਾ ਇਹੋ ਯੁੱਗ ਪੁਰਖਾਂ ਦੀ ਵਡਿਆਈ ਹੁੰਦੀ ਹੈ। ਭਾਵੀ ਉੱਤਰਾ-ਅਧਿਕਾਰੀ ਭਰਾਤਾ ਨੂੰ, ਸਤਿਗੁਰੂ ਜੀ ਨੇ ਬੜਾ ਸਹੇਜ ਕੇ ਰੱਖਿਆ ਸੀ ਅਤੇ ਉਹ ਵੀ ਚਾਰੇ ਕੰਨੀਆਂ ਕੁੰਜ ਕੇ ਚੱਲਦੇ ਸਨ। ਆਪ ਦੀ ਅਜਿਹੀ ਨਿਰਮਾਣਤਾ ਨੇ ਸੂਬਾ ਖਜ਼ਾਨ ਸਿੰਘ ਹੋਰਾਂ ਨੂੰ

ਇਕ ਵੇਰ ਵੇਸਾਹ ਲਿਆ ਸੀ, ਜਦੋਂ ਉਹਨਾਂ ਤੋਂ ਆਪਦੇ ਰੁਤਬੇ ਬਾਰੇ ਕੁਝ ਅਵੱਗਿਆ ਹੋ ਗਈ, ਜੋ ਬਾਅਦ ਵਿਚ ਮਹਿਸੂਸ ਕਰਕੇ, ਸੂਬਾ ਜੀ ਨੇ ਉਸਦਾ ਪ੍ਰਾਸ਼ਚਿਤ ਵੀ ਕਰ ਲਿਆ ਸੀ: "ਮਹਾਰਾਜ ਬੁੱਧ ਸਿੰਘ ਜੀ ਉਟਾਲਾਂ ਥੀਂ ਰੁਪਏ ਲੈਣੇ ਸੀ। ਡੇਰੇ ਸੇ ਇਕ ਘੋੜੀ ਪਰ ਚੜ੍ਹ ਕੇ ਗਏ। ਏਕ ਖਜ਼ਾਨ ਸਿੰਘ ਲਾਂਗਰੀ ਪਿੰਡ ਲਧਾਣਾ ਕਾ ਕਾਰੀਗਰ ਸੀ। ਉਸੀ ਘੋੜੀ ਪਰ ਚੜ੍ਹ ਕੇ ਚਲਾ ਆਇਆ, ਮੰਹਾਰਾਜ ਜੀ ਸੇ ਪੁਛਿਆ ਵੀ ਨਹੀਂ। ਮਹਾਰਾਜ ਜੀ ਚੁਪ-ਚਾਪ ਮੁੜ ਆਏ ਤਾਂ ਓਹੋ ਸਿੱਖ ਮਹਾਰਾਜ ਜੀ ਪਾਸ ਝੱਟ ਆਇਆ। ਆਇਕੇ ਕਹਿਣ ਲੱਗਾ ਜੀ ਮੈਂ ਭੁਲ ਗਿਆ ਹਾਂ। ਤੁਸੀਂ ਸਤਿਗੁਰੂ ਜੀ ਪਾਸ ਨਾ ਕਹਿਓ। ਮੈਨੂੰ ਮਨਮਤ ਹੋਈ ਹੈ। ਤੁਸੀਂ ਦੋਨੋ ਭਾਈ ਇਕ ਰੂਪ ਹੋ। ਮੈਨੂੰ ਜੀ ਬੜ੍ਹਾ ਭੈ ਹੋਇਆ ਹੈ। ਮਹਾਰਾਜ ਜੀ ਬਚਨ ਕੀਤਾ ਅਸੀਂ ਅੱਗੇ ਈ ਕਿਸੇ ਦੀ ਕੋਈ ਗੱਲ ਨਹੀਂ ਕੀਤੀ। ਨਾਂ ਅੱਗੇ ਕਿਸੇ ਦੀ ਕੋਈ ਗੱਲ ਕਹਿਣੀ ਹੈ।"[11]

ਇਹ ਘਟਨਾ ਸਿਤੰਬਰ ਅਕਤੂਬਰ ੧੮੭੧ ਈ. ਦੀ ਹੈ। ਇਹੋ ਜਿਹੀ ਦਿੱਬ ਦ੍ਰਿਸ਼ਟੀ ਉਸ ਸਮੇਂ ਵਿਰਲਿਆਂ ਸਿੰਘਾਂ ਦੀ ਹੀ ਸੀ ਜੋ "ਦੋਨੋਂ ਭਾਈਆਂ ਨੂੰ ਇਕ ਰੂਪ ਸਮਝਦੇ ਸਨ। ਇਸੇ ਵਜ੍ਹਾ ਕਾਰਨ ਸੂਬਾ ਖਜ਼ਾਨ ਸਿੰਘ, ਹੋਰ ਬਹੁਤ ਸਾਰੇ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਥਾਪੇ ਕੁਝ ਕੁ ਸੂਬਿਆਂ ਦੇ ਵਿਪਰੀਤ, ਬੜੀ ਆਜਜ਼ੀ ਨਾਲ, ਡੇਰਾ ਸ੍ਰੀ ਭੈਣੀ ਸਾਹਿਬ ਜਾ ਕੇ, ਗੁਰੂ ਹਰੀ ਸਿੰਘ ਜੀ ਦੇ ਸਮੇਂ ਲੰਗਰ ਦੀ ਸੇਵਾ, ਪੁਲੀਸ ਘੇਰਾਬੰਦੀ ਦੀਆਂ ਕਠਿਨ ਹਾਲਤਾਂ ਵਿਚ ਵੀ, ਬੜੀ ਤਨਦੇਹੀ ਨਾਲ ਨਿਭਾਇਆ ਕਰਦੇ ਸਨ। ਪਰਦੇਸ ਗਮਨ ਤੋਂ ਥੋੜ੍ਹਾ ਹੀ ਸਮਾਂ ਪਹਿਲਾਂ, ਜਦੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਮਲੌਦ ਤੇ ਮਲੇਰ ਕੋਟਲੇ ਦੀਆਂ ਘਟਨਾਵਾਂ ਦੇ ਸਬੰਧ ਵਿਚ ਲੁਧਿਆਣਾ ਦੇ ਡਿਪਟੀ ਕਮਿਸ਼ਨਰ ਐਲ. ਕਾਵਨ ਨੇ ਮਲੌਦ ਵਿਖੇ ਸੱਦ ਭੇਜਿਆ ਤਾਂ ਸੂਬਾ ਖਜ਼ਾਨ ਸਿੰਘ ਹੋਰਾਂ ਦਾ ਸ਼ੁਮਾਰ, ਸਤਿਗੁਰੂ ਜੀ ਦੇ ਨਾਲ ਜਾਣ ਵਾਲੇ ਬਾਬਾ ਜਵਾਹਰ ਸਿੰਘ, ਬਾਬਾ ਕਾਹਨ ਸਿੰਘ, ਬਾਬਾ ਸਾਹਿਬ ਸਿੰਘ ਅਤੇ ਨਾਇਬ ਸੂਬਾ ਜੋਗਾ ਸਿੰਘ ਆਦਿ ਪੰਜ ਸਿੰਘਾਂ ਵਿਚ ਹੋਣਾ ਉਸ ਅੰਤਰੰਗ ਸਬੰਧ ਦਾ ਲਖਾਇਕ ਹੈ, ਜੋ ਸਤਿਗੁਰੂ ਜੀ ਆਪ ਨਾਲ ਸਿਰਜ ਚੁੱਕੇ ਸਨ।[12]

ਮਲੌਦ ਤੋਂ ਜੋਗਾ ਸਿੰਘ ਨੂੰ ਅਧਿਕਾਰੀਆਂ ਨੇ ਫਿਰੋਜ਼ਪੁਰ ਜਾਣ ਲਈ ਕਹਿ ਦਿੱਤਾ ਅਤੇ ਬਾਕੀ ੪ ਸੂਬਿਆਂ ਸਮੇਤ ਸਤਿਗੁਰੂ ਜੀ ਨੂੰ ਭੈਣੀ ਸਾਹਿਬ ਜਾਣ ਲਈ ਕਹਿਆ ਕਿ ਫਿਰ ਲੁਧਿਆਣੇ ਬੁਲਾਵਾਂਗੇ। ਇਹ ੧੬ ਜਨਵਰੀ ੧੮੭੨ ਦਾ ਦਿਨ ਸੀ। ਡੀ.ਸੀ. ਕਾਵਨ ਹੁਣ ਮਲੇਰਕੋਟਲੇ ਤੇ ਕੂਕਿਆਂ ਦੇ ਹਮਲੇ ਦੀ ਖਬਰ ਸੁਣ ਕੇ ਹਰਫਲ ਗਿਆ ਸੀ। ਨਾਲੇ ਉਹ ਸਤਿਗੁਰੂ ਜੀ ਦੀ ਗ੍ਰਿਫਤਾਰੀ ਦੇ ਆਦੇਸ਼ ਉਪਰੋਂ ਲੈਣੇ ਚਾਹੁੰਦਾ ਸੀ। ਸਤਿਗੁਰੂ ਜੀ ਨੇ ਇਹ ਰਾਤ ਸਿਆਹੜ ਪਿੰਡ ਵਿਖੇ ਬਤੀਤ ਕੀਤੀ ਅਤੇ ਅਗਲੇ ਦਿਨ ਸ਼ਾਮ ਦੇ ਉਸ ਸਮੇਂ ਤੱਕ ਸਿਆਹੜ ਹੀ ਟਿਕੇ, ਜਿਸ ਵਕਤ ੧੭ ਜਨਵਰੀ ਵਾਲੇ ੫੦ ਸ਼ਹੀਦ ਸਿੰਘਾਂ ਦਾ ਤੋਪਾਂ ਮੂਹਰੇ ਪਹਿਲਾ ਪੂਰ ਲਾਹਿਆ ਜਾ ਰਿਹਾ ਸੀ। ਇੱਥੋਂ ਵਾਪਸ ਮੁੜਦਿਆਂ, ਜਦੋਂ ਕਿ ਤੋਪਾਂ ਚੱਲਣ ਦੀ ਸਾਫ ਆਵਾਜ਼ ਨੇੜਲੇ ਪਿੰਡ ਸਿਆਹੜ ਆ ਰਹੀ ਸੀ ਕਾਫੀ ਭਵਜਲ ਵਰਤਿਆ। ਸਿਆਹੜੋਂ ਚੱਲਦਿਆਂ ਇਕ ਛਪੜੀ ਤੇ ਸਤਿਗੁਰੂ ਜੀ ਸੂਬਿਆਂ ਸਮੇਤ ਇਸ਼ਨਾਨਕ ਕੀਤਾ।" ਬਚਨ ਕੀਤਾ ਜੋ ਕੋਈ ਇਸ ਛਪੜੀ ਵਿਚ ਇਸ਼ਨਾਨ ਕਰੇਗਾ ਸੋ ਮੁਕਤ ਹੋਵੇਗਾ। ਸਿੰਘਾਂ ਨੇ ਉਸ ਛਪੜੀ ਕਾ ਨਾਉਂ ਅਕਾਲਸਰ ਧਰ ਲਿਆ।"

ਇਥੋਂ ਭੈਣੀ ਸਾਹਿਬ ਨੂੰ ਜਾਂਦਿਆਂ "ਰਸਤੇ ਮੇਂ ਖਜ਼ਾਨ ਸਿੰਘ ਕੋ ਘੋੜੇ ਉਪਰੋਂ ਡਿਗ ਕੇ ਸਿਰ ਮੇਂ ਸੱਟ ਲੱਗੀ, ਬੇਸੁਧ ਹੋਇ ਗਿਆ। ਸ੍ਰੀ ਸਤਿਗੁਰੂ ਜੀ ਹੱਥ ਫੇਰਕੇ ਬਚਨ ਕੀਤਾ ਇਸ ਦੀ ਤਾਂ ਉਮਰ ਰਹਿੰਦੀ ਹੈ। ਮੂਰਛਾ ਆਈ ਹੋਈ ਸੀ ਸੋ ਤਾਂ ਖੁੱਲ੍ਹੀ। ਫੇਰ ਸਰੀਰ ਮੇਂ ਪ੍ਰਾਨ ਆਇ ਪਏ, ਰਾਜੀ ਹੋਇਆ।"[13]

ਸੂਬਾ ਬ੍ਰਹਮਾ ਸਿੰਘ ਦਾ ਖਿਦਮਤਗਾਰ ਭਾਈ ਮਨਸਾ ਸਿੰਘ ਕੂਕਾ ਪੁਤਰ ਦੀਵਾਨ ਸਿੰਘ ਜਾਤ ਜ਼ਰਗਰ, ਪਿੰਡ ਮੱਟੂ (ਗੁਜਰਾਂਵਾਲਾ) ਆਪਣੇ ਬਿਆਨਾਂ ਵਿਚ ਲਿਖਾਉਂਦਾ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨਾਲ ਜਲਾਵਤਨ ਕੀਤੇ ਗਏ ਹੋਰ ਸੂਬਿਆਂ ਵਿਚ ਸੂਬਾ ਖਜ਼ਾਨ ਸਿੰਘ ਅਤੇ ਸੂਬਾ ਗੋਪਾਲ ਸਿੰਘ ਵੀ ਸਨ।[14] ਪ੍ਰੰਤੂ ਇਹਨਾਂ ਦੋਹਾਂ ਸੂਬਿਆਂ ਨੂੰ ਇਕ ਜਾਂ ਦੋ ਦਿਨਾਂ ਬਾਅਦ ਲੁਧਿਆਣੇ ਤੋਂ ਵਾਪਸ ਭੇਜ ਦਿੱਤਾ ਗਿਆ ਸੀ। ਕਿਉਂ ਜੁ ਇਹਨਾਂ ਦੇ ਖਿਲਾਫ ਜਲਾਵਤਨੀ ਵਾਲੀ ਧਾਰਾ ਲਾਉਣ ਲਈ ਮਜ਼ਬੂਤ ਕੇਸ ਬਣਨ ਦੀ ਸੰਭਾਵਨਾ ਬਹੁਤ ਘੱਟ ਸੀ। ਉਂਝ ਗੁਰੂ ਕੇ ਸਿੰਘਾਂ ਜਿਉਂ, ਖਜ਼ਾਨ ਸਿੰਘ ਹੋਰਾਂ ਨੂੰ ਜਲਾਵਤਨੀ ਦਾ ਜੇ ਖੌਫ ਹੁੰਦਾ ਤਾਂ ਉਹ ਸੂਬਾ ਗੋਪਾਲ ਸਿੰਘ ਜਿਉਂ, ਵਾਪਸ ਡੇਰੇ ਵਿਚ ਆ ਕੇ ਸੇਵਾ ਕਰਨ ਲਈ ਆਪਣੇ ਆਪ ਨੂੰ ਅਰਪਣ ਨਾ ਕਰਦੇ।

ਸੰਨ ੧੮੭੫ ਈ. ਤੋਂ ੧੮੮੧ ਈ. ਦੇ ਦਰਮਿਆਨ ਜਦੋਂ ਸਤਿਗੁਰੂ ਜੀ ਨੂੰ ਆਪਣੇ ਦੇਸ਼ ਨਾਲ ਪਿਆਰ ਕਰਨ ਦੇ ਦੋਸ਼ ਹੇਠ, ਅੰਗਰੇਜ ਸਰਕਾਰ ਨੇ ਰੰਗੂਨ ਅਤੇ ਮਰਗੋਈ ਟਾਪੂ ਵਿਚ ਨਿਰਵਾਸਤ ਕਰ ਦਿੱਤਾ ਸੀ। ਕਿਉਂਕਿ ਪੰਜਾਬ ਸਰਕਾਰ ਨੇ ਭਾਰਤ ਸਰਕਾਰ ਨੂੰ ਮਲੇਰਕੋਟਲੇ ਦੀ ਘਟਨਾ ਪਿਛੋਂ ਲਿਖਿਆ ਸੀ ਕਿ ਜਦੋਂ ਤੱਕ ਕੂਕਾ ਲਹਿਰ ਦੇ ਆਗੂ (ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਪਰਮੁੱਖ ਸੂਬੇ) ਖੁੱਲ੍ਹੇ ਫਿਰਦੇ ਹਨ, ਦੇਸ਼ ਸਾਡੇ ਲਈ ਸੁਰੱਖਿਅਤ ਨਹੀਂ ਰਹਿ ਸਕਦਾ। ਬਾਕੀ ਦੇਸ਼ ਦੇ ਵੱਡੇ ਵੱਡੇ ਧਨਾਢਾਂ, ਰਾਜਿਆਂ ਰਜਵਾੜਿਆਂ, ਜਗੀਰਦਾਰਾਂ, ਸ਼ਾਹੂਕਾਰਾਂ ਅਤੇ ਤਖਤਾਂ ਦੇ ਪੁਜਾਰੀਆਂ ਤੇ ਸਮੂਹ ਡੇਰੇਦਾਰਾਂ (ਧਿਆਨਪੁਰ-ਗੁਰਦਾਸਪੁਰ, ਸੇਖਵਾਂ-ਫਿਰੋਜ਼ਪੁਰ ਅਤੇ ਅਖਾੜਾ ਬ੍ਰਹਮਬੂਟਾ-ਸ੍ਰੀ ਅੰਮ੍ਰਿਤਸਰ ਦੇ ਤਿੰਨਾਂ ਮਹੰਤਾਂ-ਸੰਤਾਂ ਨੂੰ ਛੱਡ

ਕ) ਨੇ ਲਿਖ ਕੇ ਸਰਕਾਰ ਨੂੰ ਦੇ ਦਿੱਤਾ ਕਿ ਜੇ ਗੁਰੂ ਰਾਮ ਸਿੰਘ ਵਾਪਸ ਪੰਜਾਬ ਆ ਗਿਆ ਤਾਂ ਸਾਨੂੰ ਛਡੋ ਨਾਂ ਤੁਹਾਨੂੰ ਛੱਡੇ। ਦਿਆਲ ਸਿੰਘ ਮਜੀਠੀਏ ਵਰਗੇ ਅੰਗਰੇਜ਼ ਭਗਤਾਂ ਤਾਂ ਇੱਥੋਂ ਤਕ ਵੀ ਲਿਖ ਦਿੱਤਾ ਕਿ ਸਰਕਾਰ ਅੰਗਰਜ਼ੀ ਦੀ ਖਿਦਮਤ ਕਰਕੇ ਸਿੱਖ ਕੌਮ ਨੇ ਜਿਹੜੀ ਭੱਲ ੧੮੫੭ ਈ. ਵਿਚ ਬਣਾਈ ਸੀ, ਕੂਕਿਆਂ ਦੀਆਂ ਕਾਰਵਾਈਆਂ ਨੇ ਉਸ ਤੇ ਪਾਣੀ ਫੇਰ ਦਿੱਤਾ ਹੈ। ਇਸ ਸਮੇਂ ਸਤਿਗੁਰੂ ਜੀ ਪਾਸ ੯੬ ਸਿੰਘ ਪੰਜਾਬ ਤੋਂ ਦਰਸ਼ਨ ਕਰਨ ਪੁੱਜੇ ਅਤੇ ਆਪਣੀਆਂ ਅਰਦਾਸਾਂ ਦੇ ਜੁਆਬ ਵਿਚ, ਆਪ ਪਾਸੋਂ ਹੁਕਮਨਾਮੇ ਲੈ ਕੇ ਆਏ। ਇਹਨਾਂ ਹੁਕਮਨਾਮਿਆਂ ਦੁਆਰਾ ਸਤਿਗੁਰੂ ਜੀ ਦਾ ਸੰਪਰਕ ਪੰਜਾਬ ਦੀ ਨਾਮਧਾਰੀ ਸੰਗਤ ਨਾਲ ਬਣਿਆ ਰਹਿੰਦਾ ਸੀ। ਉਹ ਜਦੋਂ ਕਿਸੇ ਇਕ ਖਿੱਤੇ ਵਿਸ਼ੇਸ਼ ਦੇ ਸਿੰਘਾਂ ਦੇ ਨਾਮ ਹੁਕਮਨਾਮਾ ਸਾਦਰ ਕਰਦੇ ਹਨ ਤਾਂ ਰਹਿਤ ਮਰਿਆਦਾ, ਕੌਮੀ ਸੰਗਰਾਮ ਦੇ ਬਹੁਤ ਸਾਰੇ ਮਸਲਿਆਂ ਦਾ ਜ਼ਿਕਰ ਕਰਨ ਦੇ ਨਾਲ ਨਾਲ ਉਸ ਖਿੱਤੇ ਦੇ ਮੁਖੀ ਸਿੰਘਾਂ ਨੂੰ ਆਪਣੀ ਫਤੇਹ ਬੁਲਾ ਕੇ ਲਿਖਤ ਵਿਚ, ਸਬੰਧਾਂ ਨੂੰ ਜੀਵੰਤਤਾ ਵੀ ਪਰਦਾਨ ਕਰਦੇ ਹਨ। ਮੁਠੱਡਿਆਂ ਦੇ ਭਾਈ ਦਇਆਲ ਸਿੰਘ ਤੇ ਫਤੇ ਸਿੰਘ ਦੇ ਨਾਂ ਇਕ ਹੁਕਮਨਾਮੇ ਵਿਚ ਆਪ ਸੂਬਾ ਖਜ਼ਾਨ ਸਿੰਘ ਹੋਰਾਂ ਨੂੰ ਵੀ ਯਾਦ ਕਰਦੇ ਹਨ ਕਿਉਂਕ ਸੂਬਾ ਜੀ ਮੁਠੱਡਿਆਂ ਦੀ ਸੰਗਤ ਪਾਸ ਵੀ ਕਾਫੀ ਸਮਾਂ ਬਿਤਾਇਆ ਕਰਦੇ ਸਨ। ਇਸ ਹੁਕਮਨਾਮੇ ਵਿਚ ਸਤਿਗੁਰੂ ਜੀ ਆਪਣੇ ਲਈ 'ਗੰਗਾਂ ਵਾਲਾ ਮਸਤਾਨਾ" ਸੰਬੋਧਨ ਕੂਟਨੀਤਿਕ ਪੈਂਤੜੇ ਤੋਂ, ਦੁਸ਼ਮਣਾਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਲਈ ਵਰਤਦੇ ਹਨ:

"੧ੴ ਸਤਿਗੁਰਿ ਪ੍ਰਸਾਦਿ।

ਲਿਖਤੁਮ ਗੰਗਾ ਨੂੰ ਜੋ ਮਸਤਾਨਾ ਥੀ, ਓਸਦੀ ਜੋਗ ਉਪਮਾ ਭਾਈ ਦਇਆਲ ਸਿੰਘ ਤੇ ਫਤੇ ਸਿੰਘ ਆਲਾ ਸਿੰਘ ਤੇ ਜੈ ਸਿੰਘ, ਨਗਾਰਚੀ ਸਿੰਘ, ਹਾਕਮ ਸਿੰਘ, ਨਗੀਨਾ ਸਿੰਘ, ਹਰਿਦਿਤ ਸਿੰਘ, ਟੇਕ ਸਿੰਘ, ਦੂਆ ਆਲਾ ਸਿੰਘ ਵਾਵਾ ਬਾਲਾ ਹੋਰ ਸੋਧ ਸਿੰਘ, ਗੰਡਾ ਸਿੰਘ, ਰਾਗਾ ਸਿੰਘ ਤੇ ਸੂਹਾ ਸਿੰਘ, ਖਜਾਨ ਸਿੰਘ ਤੇ ਸੰਬੂਹ ਸੰਗਤ ਮੁਠਡਿਆਂ ਦੀ ਨੇ, ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਵਾਚਣੀ। ਪਰਮਹੰਸ ਨੂੰ ਨਾਲੇ ਹੋਰ ਬੀਬੀਆਂ ਨੂੰ ਰਾਮਸਤਿ ਆਖਣੀ।

"ਹੋਰ ਅਸੀਂ ਏਥੇ ਸੁਖ ਆਨੰਦ ਹਾਂ। ਇਕ ਸੰਗਤ ਦੇ ਵਿਛੋੜੇ ਦਾ ਦੁਖ ਹੈ। ਇਹ ਭੀ ਗੁਰੂ ਚਾਹੇਗਾ ਮੇਟ ਦੇਊਗਾ। ਹੋਰ ਆਪ ਦੀ ਸਰਬ ਸੰਗਤ ਦੀ ਸੁਖ ਹਮੇਸ਼ਾ ਗੁਰੂ ਸਾਹਿਬ ਦੇ ਚਰਨਾਂ ਵਿਚੋਂ ਮੰਗਦੇ ਹਾਂ। ਹੋਰ ਭਾਈ ਖਾਲਸਾ ਜੀ ਏਹ ਹੁਕਮ ਹੈ ਜੋ ਸਭਨੇ ਬਾਣੀ ਕੰਠ ਕਰਨੀ ਬੁੱਢੇ ਬਾਲੇ ਨੇ, ਲੜਕਿਆਂ ਨੇ, ਅਰੁ ਪਿਛਲੀ ਰਾਤ ਉਠਕੇ ਸਭਨਾ ਇਸ਼ਨਾਨ ਕਰਨਾ। ਲੜਕਿਆਂ ਤੇ ਬੀਬੀਆਂ ਨੂੰ ਅੱਖਰ ਪੜ੍ਹਾ ਦੇਣੇ ਸਭਨਾ ਨੂੰ, ਅਰ ਆਪੋ ਆਪਣੇ ਘਰ ਮੈਂ ਭੋਗ ਵੀ ਗ੍ਰੰਥ ਸਾਹਿਬ ਦੇ ਪਾਉਣੇ। ਰਾਤ ਨੂੰ ਬੈਠ ਕੇ ਸਬਦ ਜੋਟੀਆ ਦੇ ਨਾ ਪੜ੍ਹਨੇ, ਬਾਣੀ ਕੰਠ ਸਭ ਨੇ ਕਰਨੀ।

"ਜੋਟੀਆ ਦੇ ਸ਼ਬਦ ਜਦ ਗੁਰੂ ਪੜ੍ਹਾਊਗਾ ਤਾ ਫੇਰ ਪੜ੍ਹੇ ਜਾਣਗੇ। ਗਲ ਤਾਂ ਲੋਕ ਆਂਦੇ ਹੈਨ ਕੂਕੇ ਰੌਲਾ ਪਾਉਂਦੇ ਹੈਨ, ਸੋ ਏਹੁ ਰੌਲਾ ਤਾਂ ਨਹੀਂ ਸੀ ਪਰ ਰੌਲਾ ਵੀ ਗੁਰੂ ਏਨਾ ਨੂੰ ਦਿਖਾਲ ਦੇਊਗਾ। ਗੁਰੂ ਦੇ ਘਰ ਕਿਸੇ ਬਾਤ ਦੀ ਕਮੀ ਨਹੀਂ। ਗੁਰੂ ਜੀ ਦਾ ਹੁਕਮ ਵੀ ਹੈ ਰੌਲੀ ਪਵੈ ਦੇਸ ਸਭ ਰੁਲੈ। ਅਰੁ ਬਾਣੀ ਕੰਠ ਜਰੂਰ ਸਭਨੇ ਕਰਨੀ, ਜਨਾਨੇ ਮਰਦਾਨੇ ਨੇ, ਨਾਲੇ ਭਜਨ ਵੀ ਕਰਨਾ ਜਿਤਨਾ ਹੋਵੇ।"[15]

ਇਉਂ ਇਸ ਸੰਖੇਪ ਕਿਰਪਾ ਪੱਤਰ ਵਿਚ ਆਪ ਆਪਣੀ ਸੰਗਤ ਨੂੰ ਧਾਰਮਕ ਮੁਆਮਲਿਆਂ ਵਿਚ ਪਰਪੱਕ ਰਹਿਣ ਦੇ ਨਾਲ ਨਾਲ ਇਕ ਆਸ਼ਾਵਾਦੀ ਨਜ਼ਰੀਆ ਵੀ ਪਰਦਾਨ ਕਰਦੇ ਹਨ, ਜਿਸ ਦਾ ਅੱਗੋਂ ਸੰਗਤ ਵਿਚ ਪਰਚਾਰ ਕਰਨ ਦੀ ਜ਼ਿੰਮੇਵਾਰੀ ਸੂਬਾ ਖਜ਼ਾਨ ਸਿੰਘ ਜੀ ਜੈਸੇ ਸੱਜਣਾਂ ਦੀ ਹੈ। ਸੂਬਾ ਜੀ ਦੇ ਬਾਰੇ ਸਤਿਗੁਰੂ ਬਿਲਾਸ ਭਾਗ ਦੂਜਾ ਵਿਚ ਕੋਈ ਵੀ ਵੇਰਵਾ ਨਹੀਂ ਮਿਲਦਾ। ਭਾਈ ਸੰਤੋਖ ਸਿੰਘ ਬਾਹੋਵਾਲ ਪਹਿਲਾਂ ੧੮੮੩ ਈ. ਵਿਚ ਤੇ ਫਿਰ ੧੮੮੫ ਈ. ਵਿਚ ਡੇਰੇ ਭੈਣੀ ਸਾਹਿਬ ਪੱਕੇ ਤੌਰ ਤੇ ਰਹਿਣ ਲਈ ਆ ਗਏ ਸਨ। ਉਹਨਾਂ ਦੀ ਗੁਰੂ ਹਰੀ ਸਿੰਘ ਜੀ ਦੇ ਸਮੇਂ ਵਾਲੀ ਲਿਖਤ ਵਿਚ ਸੂਬਾ ਜੀ ਬਾਰੇ ਕੋਈ ਜ਼ਿਕਰ ਨਹੀਂ। ਸਤਿਗੁਰੂ ਪਰਤਾਪ ਸਿੰਘ ਜੀ ਦਾ ਪਰਕਾਸ਼ ੯ ਮਾਰਚ ੧੮੯੦ ਈ. ਨੂੰ ਹੋਇਆ ਸੀ। ਆਪਣੀ ਉਮਰ ਦੇ ਪਹਿਲੇ ਪੰਜਾਂ ਛੇਆਂ ਸਾਲਾਂ ਤੋਂ ਬਾਅਦ ਦੀਆਂ ਬਹੁਤ ਸਾਰੀਆਂ ਗੁਰੂ ਘਰ ਨਾਲ ਸਬੰਧਿਤ ਘਟਨਾਵਾਂ ਅਤੇ ਵਿਅਕਤੀਆਂ ਦਾ ਵੇਰਵਾ, ਜਿਹਨਾਂ ਦੇ ਦਰਸ਼ਨ ਬਚਪਨ ਵਿਚ ਉਹਨਾਂ ਕੀਤੇ ਸਨ, ਉਹਨਾਂ ਦੇ ਭਾਸ਼ਣਾਂ ਵਿਚ ਮਿਲਦਾ ਹੈ। ਪਰ ਸੂਬਾ ਖਜ਼ਾਨ ਸਿੰਘ ਹੋਰਾਂ ਬਾਰੇ ਕੋਈ ਜਾਣਕਾਰੀ ਨਹੀਂ। ਮਾਲੂਮ ਹੁੰਦਾ ਹੈ ਕਿ ਬਹੁਤ ਸਾਰੇ ਹੋਰ ਰਾਮ-ਵਿਓਗੀਆਂ ਜਿਉਂ, ਸੂਬਾ ਖਜ਼ਾਨ ਸਿੰਘ ਜੀ ਦਾ ਅੰਤਿਮ ਸਮਾਂ ਵੀ ਪਰਦੇਸੀ ਪ੍ਰੀਤਮ ਦੀ ਯਾਦ ਵਿਚ ਖੂਨ ਦੇ ਅੱਥਰੂ ਰੋਂਦਿਆਂ ਛੇਤੀ ਹੀ ਆ ਗਿਆ ਹੋਵੇਗਾ ਕਿਉਂਕਿ ਬਕੌਲ ਸੂਫੀ ਕਵੀ: "ਹੰਝੂ ਰੋਂਦਾ ਸਭ ਕੋ ਆਸ਼ਕ ਰੋਂਦੇ ਰੱਤ ਨੀਂ।"

ਮਾਲੂਮ ਹੁੰਦਾ ਹੈ ਕਿ ਸੂਬਾ ਜੀ ਦਾ ਅੰਤਿਮ ਵਕਤ ੧੮੮੫-੯੦ ਈ. ਦੇ ਦਰਮਿਆਨ ਉਦੋਂ ਕੁ ਜਹੇ ਆਇਆ, ਜਦੋਂ ਕੁ ਜਿਹੇ ਆਪ ਜ਼ਿਆਦਾ ਅੰਤਰ ਮੁਖੀ ਸੁਭਾਉ ਦੇ ਧਾਰਨੀ ਹੋ ਗਏ ਹੋਣਗੇ। ਸਤਿਗੁਰੂ ਰਾਮ ਸਿੰਘ ਜੀ ਲੰਗਰ ਦੀ ਸੇਵਾ ਕਰਨ ਵਾਲੇ ਸਿੰਘਾਂ ਨੂੰ ਬਹੁਤ ਖੁਸ਼ੀਆਂ ਬਖਸ਼ਿਆ ਕਰਦੇ ਸਨ ਤੇ ਇਉਂ ਗੁਰੂ ਕੇ ਲੰਗਰ ਦੀ ਸੇਵਾ ਵਿਚ ਪਰਮੁੱਖ ਸਥਾਨ ਨਿਭਾਹੁਣ ਵਾਲੇ ਸੂਬਾ ਖਜ਼ਾਨ ਸਿੰਘ ਜੀ ਲਧਾਣਾ, ਕੂਕਾ ਇਤਿਹਾਸ ਦੀ ਇਕ ਵਿਲੱਖਣ ਸ਼ਖਸੀਅਤ ਜਿਉਂ, ਸਦਾ

ਯਾਦ ਕੀਤੇ ਜਾਣਗੇ।

ਫੁੱਟ ਨੋਟ

1. ਅਕਾਲੀ ਲਹਿਰ - ਡਾ. ਮਹਿੰਦਰ ਸਿੰਘ - ੨੦੦੫ - ਅੰਮ੍ਰਿਤਸਰ ਸਫਾ ੨੦-੨੧
2. ਕੂਕਾਜ਼ - ਐਮ. ਐਮ. ਆਹਲੂਵਾਲੀਆ - ੧੯੬੫ - ਬੰਬੇ/ਦਿੱਲੀ ਸਫਾ ੬੬
3. ਉਹੀ - ਸਫਾ ੬੬
4. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ - ੧੬੨-੬੩
5. ਉਹੀ ਸਫਾ - ੮੩
6. ਕੂਕਾਜ਼ ਆਫ਼ ਨੋਟ - ਸਫਾ ੮੨-੮੩
7. ਮਾਲਵੇਂਦ੍ਰ - ਸਫਾ ੧੪੩
8. ਸ੍ਰੀ ਆਦਿ ਗ੍ਰੰਥ ਸਾਹਿਬ - ੮੬੭
9. ਸਤਿਗੁਰੂ ਬਿਲਾਸ ਭਾਗ ਪਹਿਲਾ ਸਫਾ ੪੧੦-੧੧
10. ਉਹੀ ਸਫਾ ੪੧੧
11. ਉਹੀ ਸਫਾ ੪੪੭
12. ਉਹੀ ਸਫਾ ੪੭੧
13. ਉਹੀ ਸਫਾ ੪੭੬
14. ਰੀਬੈਲਜ਼ ਅਗੇਂਸਟ ਦਾ ਬ੍ਰਿਟਿਸ਼ ਰੂਲ - ਸਫਾ ੪੬੭
15. ਹੁਕਮਨਾਮੇ - ਸਤਿਗੁਰੂ ਰਾਮ ਸਿੰਘ ਜੀ - ਸਫਾ ੨੧੪ ਤੋਂ ੧੬

—ਕਰੀਵਾਲਾ (ਸਿਰਸਾ)
-੧੨੫੦੭੫
ਫੋਨ-੦੧੬੯੮-੨੭੪੫੬੨
੩੦.੬.੨੦੧੦

*ਦੋ ਜਿਗਰ ਪਾਰੇ*

## ਵਿਛੋੜੇ ਦਾ ਬਾਜ਼

ਗੱਲ ਉਹ ਜਿਹੜੀ ਹੱਡੀਂ ਹੰਢਾਈ ਹੋਵੇ।

ਮੇਰੇ ਬਚਪਨ ਤੋਂ ਬੁਢੇਪੇ ਤੱਕ ਕੂਕਿਆਂ ਨੇ ਕੋਈ ਸੁੱਖ ਦਾ ਲਮਹਾ ਨਹੀਂ ਵੇਖਿਆ। ਇਹਨਾਂ ਨੂੰ ਵਿਛੋੜੇ ਦੇ ਭੱਠ ਵਿਚ ਸਿਰ ਭਾਰ ਭਲੂਸਿਆ ਜਾਂਦਾ ਰਿਹਾ। ਜਿਵੇਂ ਭਠਿਆਰਾ ਅੱਗ ਮਘਾਣ ਲਈ, ਕੁਢਣ ਨਾਲ ਛੇੜਾ ਛੇੜੀ ਕਰਦਾ ਏ, ਤਿਵੇਂ ਆਦਿ ਗ੍ਰੰਥ ਤੋਂ ਦਸਮ ਗ੍ਰੰਥ ਤਕ, ਸ਼ਬਦ ਪ੍ਰਮਾਣ, ਭਾਵੇਂ ਗੋਪੀਆਂ ਦਾ ਨਾਂ ਲੈ ਕੇ, ਹੀਰ, ਸੱਸੀ, ਸੋਹਣੀ ਤੱਕ ਬਿਰਹਾ ਦੀ ਗੱਲ ਸਾਹਵੇਂ ਲਿਆ ਕੇ, ਇਹਨਾਂ ਦੀਆਂ ਲਗਾਤਾਰ ਚਾਂਗਰਾਂ ਕਢਾਈਆਂ ਜਾਂਦੀਆਂ ਰਹੀਆਂ।

ਇਕ ਅਣਵੇਖੇ ਸਤਿਗੁਰੂ ਦਾ, ਸਤਿਗੁਰੂ ਪ੍ਰਤਾਪ ਸਿੰਘ ਰਾਹੀਂ ਸਿਰਜਿਆ ਵਿਛੋੜੇ ਦਾ ਬਾਜ਼, ਇਹਨਾਂ ਦੇ ਤਨ ਮਨ ਨੂੰ ਚੂੰਡ ਚੂੰਡ ਖਾਂਦਾ ਰਿਹਾ। ਸੱਤਰ ਪਝੱਤਰ ਸਾਲ ਤੋਂ ਇਹ ਵਰਤਾਰਾ ਹੱਡੀਂ ਹੰਡਾ ਕੇ ਵੇਖਿਆ।

ਓਧਰ ਕੁਝਰਾਂਵਾਲੇ (ਗੁਜਰਾਂਵਾਲੇ) ਦੇ ਗੁਰਦੁਆਰੇ, ਸਵੇਰ-ਸ਼ਾਮ ਦੇ ਕੀਰਤਨ ਵਿਚ, ਸਤਿਗੁਰੂ ਪ੍ਰਤਾਪ ਸਿੰਘ ਆਪ ਧਾਹੋਂ ਧਾਹੀਂ ਰੋਈ ਜਾਣਾ। ਸਿੱਖਾਂ ਨੇ ਵੀ ਕਿਲਕਾਰੀਆਂ ਮਾਰੀ ਜਾਣੀਆਂ।

ਏਥੇ ਜੀਵਨ ਨਗਰ ਆ ਕੇ, ਸਵੇਰੇ "ਤੁਮ ਘਰਿ ਆਵਹੁ ਮੇਰੇ ਮੀਤ॥" ਤੋਂ ਸ਼ਾਮ ਤੱਕ, "ਕੋਈ ਮੇਲੇ ਮੇਰਾ ਪ੍ਰੀਤਮੁ..." ਦੀਆਂ ਦਿਲ ਚੀਰਵੀਆਂ ਹੂਕਾਂ ਰਾਹੀਂ ਹੰਝੂਆਂ ਦੇ ਪਰਨਾਲੇ ਬਣੀਆਂ, ਮੇਰੇ ਬਾਪੂ ਦੀਆਂ ਸੁੱਜੀਆਂ ਅੱਖੀਆਂ ਮੈਂ ਆਪ ਵੇਖੀਆਂ ਨੇ।

## ਕੱਚਾ ਮਸਾਣ

ਬਿਰਹੋਂ, ਕੂਕਿਆਂ ਨੂੰ ਕੱਚਾ ਮਸਾਣ ਬਣ ਕੇ ਚੰਬੜ ਗਿਐ। ਅਜੇ ਅਸਾਂ ਆਪਾ ਵੀ ਨਹੀਂ ਸੀ ਸੰਭਲਿਆ, ਸਾਡਾ ਦਿਲਦਾਰ ਪ੍ਰਦੇਸੀ ਹੋ ਗਿਆ। ਰੋ ਰੋ ਕੇ ਸਾਡੀ ਅੱਖਾਂ ਦੀ ਜੋਤ ਜਾਂਦੀ ਰਹੀ।

ਵੱਡੇ ਪ੍ਰਤਾਪ ਵਾਲੇ ਦਾ ਵਾਜਾਂ ਮਾਰਦਿਆਂ ਗਲਾ ਸੁੱਕ ਗਿਆ।

ਫਿਰ ਓਹਦੇ ਜਾਣ ਦਾ ਬਿਰਹੋਂ ਭੁਜੰਗਮ ਸਾਡੇ ਤਨ ਮਨ ਤੇ ਕੁੰਡਲ ਮਾਰ ਕੇ ਬੈਠ ਗਿਆ।

ਇਸ ਧਰਤੀਓਂ ਵੱਧ ਧੀਰਜ ਵਾਲੇ ਨੇ ਸਾਨੂੰ ਬਹੁਤੇ ਕਲਪਾਂ ਤੋਂ ਬਚਾ ਲਿਆ।

ਪਰ ਅਜੇ ਅੱਧੀ ਸਦੀ ਵੀ ਚੱਜ ਨਾਲ ਸਿਰੇ ਨਹੀਂ ਲੱਗੀ। ਇਹ ਸਾਡੇ ਨਾਲ ਰੁੱਸ ਰੁੱਸ ਪੈਂਦਾ ਏ।

ਕਦੀ ਬਾਂਹ ਵਲਾ ਕੇ ਧੀਰਜ ਨਹੀਂ ਦੇਂਦਾ। ਕਦੀ ਕੋਲ ਬਹਿਣ ਦਾ ਇਸ਼ਾਰਾ ਨਹੀਂ ਕਰਦਾ। ਕਦੀ ਮੁਸਕਾ ਕੇ ਨਹੀਂ ਵੇਖਦਾ। ਏਹਦੇ ਇਸ ਰੋਸੇ ਨੇ ਸਾਡਾ ਜੀਣਾ ਹਰਾਮ ਕੀਤਾ ਹੋਇਐ।

ਅੜਿਆ ਇੰਜ ਨਾ ਕਰ। ਸਾਨੂੰ ਝਿੜਕਾਂ ਦੇਹ, ਧੌਲ ਧੱਪਾ ਕਰ। ਹੀਰਾ ਸਿੰਘ ਹੋਰਾਂ ਵਾਂਗ ਡਾਂਗਾਂ ਨਾਲ ਕੁੱਟ ਲੈ। ਜੇ ਉਫ਼ ਕਰੀਏ ਤਾਂ ਆਖੀਂ।

ਪਰ ਕਰਵਟੁ ਭਲਾ ਨ ਕਰਵਟ ਤੇਰੀ....

ਹਉ ਵਾਰੀ ਮੁਖੁ ਫੇਰਿ ਪਿਆਰੇ॥

ਤੇਰਾ ਨਾ ਬੋਲਣਾ, ਨਾ ਵੇਖਣਾ, ਸਾਥੋਂ ਜਰਿਆ ਨਹੀਂ ਪਿਆ ਜਾਂਦਾ। ਹਾੜਾ ਈ ਤੇਰੇ ਕਿਸੇ ਅੱਤ ਪਿਆਰੇ ਦਾ। ਸਾਨੂੰ ਅਣਿਆਈ ਮੌਤ ਨਾ ਮਾਰ। ਅਸੀਂ ਜੀਂਦੇ ਜੀ ਮਰਿਆਂ ਵਾਂਗ ਹੋਏ ਪਏ ਆਂ।

*—ਕਿਸਾਨ*

# ਚੰਗੇ ਕਰਮਾਂ ਤੋਂ ਬਿਨਾਂ ਸੁੱਖ ਨਹੀਂ ਮਿਲਦਾ

—ਮਹਿਮਾ ਸਿੰਘ ਤੂਰ

"ਤੂਰ" ਨੇ ਆਪਣੇ ਭਰਾਵਾਂ ਵਰਗੇ ਦੋਸਤ 'ਵਿਵੇਕ' ਨੂੰ ਫਿਰ ਅਗਲਾ ਖ਼ਤ ਲਿਖਿਆ, 'ਉਂਝ ਭਾਵੇਂ ਅੱਜਕਲ੍ਹ ਕਹਿਰ ਦੀ ਗਰਮੀ ਪੈ ਰਹੀ ਹੈ ਪਰ ਮੌਸਮ ਸਦਾ ਹੀ ਬੜੀ ਖ਼ੂਬਸੂਰਤੀ ਨਾਲ ਇਕ ਰੁੱਤ ਵਿਚੋਂ ਦੂਜੀ ਰੁੱਤ ਵਿਚ ਕਦਮ ਰੱਖਦਾ ਆਇਆ ਹੈ। ਅੱਜ ਬਰਸਾਤ ਤੋਂ ਬਾਅਦ ਚੱਲਣ ਵਾਲੀ ਹਵਾ ਵੀ ਇਸੇ ਗੱਲ ਦੀ ਪੈਰਵੀ ਕਰ ਰਹੀ ਜਾਪਦੀ ਹੈ। ਮੌਸਮ ਦਾ ਇਹ ਚੱਕਰ ਇੰਝ ਹੀ ਚੱਲਦਾ ਰਹਿੰਦਾ ਹੈ। ਗਰਮੀ ਤੋਂ ਬਾਅਦ ਬਰਸਾਤ। ਫਿਰ ਸਰਦੀਆਂ ਫਿਰ ਗਰਮੀਆਂ, ਕਦੇ ਬਹਾਰ ਕਦੇ ਪੱਤਝੜ। ਅਜੋਕੇ ਵਿਗਿਆਨਕ ਯੁੱਗ ਵਿਚ ਭਾਵੇਂ ਕਾਫੀ ਕੁਝ ਮਨੁੱਖ ਦੀ ਪਕੜ ਵਿਚ ਹੈ ਪਰ ਮਨੁੱਖ ਦੀ ਪਕੜ ਬਹੁਤੇ ਕੰਮ ਸਵਾਰਥ ਦੇ ਹੀ ਕਰਦੀ ਹੈ। ਭਾਵੇਂ ਵਿਗਿਆਨਕ ਪਕੜ ਨਾਲ ਪਰਉਪਕਾਰ ਵੀ ਬਥੇਰਾ ਕੀਤਾ ਜਾ ਸਕਦਾ ਹੈ। ਖੁਸ਼ੀ ਦੀ ਗੱਲ ਹੈ ਕਿ ਜੋ ਕੁਝ ਮਨੁੱਖ ਦੀ ਪਕੜ ਤੋਂ ਬਾਹਰ ਹੈ ਉਸ ਦੀ ਸੰਭਾਲ ਪ੍ਰਕ੍ਰਿਤੀ ਖੁਦ ਕਰਦੀ ਹੈ। ਭਾਵੇਂ ਮਨੁੱਖ ਨੇ ਜ਼ਿੰਦਗੀ ਦੇ ਸਾਰੇ ਖੇਤਰਾਂ ਵਿਚ ਕੁਝ ਨਾ ਕੁਝ ਨਵਾਂ ਕੀਤਾ ਹੈ, ਬਹੁਤ ਖੇਤਰਾਂ ਵਿਚ ਸਫਲਤਾ ਦੇ ਝੰਡੇ ਗੱਡੇ ਹਨ, ਪਰ ਸ਼ੁਕਰ ਹੈ ਕਿ ਉਹ ਹਾਲੇ ਤੱਕ ਆਪਣੇ ਰਿਮੋਟ ਕੰਟਰੋਲ ਦੀ ਵਰਤੋਂ ਸੂਰਜ ਦੇ ਦੁਆਲੇ ਘੁੰਮ ਰਹੀ ਧਰਤੀ ਦੀ ਧੁਰੀ ਪਰਿਵਰਤਨ ਕਰਨ ਵਿਚ ਨਹੀਂ ਕਰ ਸਕਿਆ। ਹਰ ਚੀਜ਼ ਹਰ ਪ੍ਰਸਥਿਤੀ ਜਾਂ ਵਿਅਕਤੀ ਵਿਸ਼ੇਸ਼ ਨੂੰ ਕੰਟਰੋਲ ਕਰਨਾ ਮਨੁੱਖ ਦਾ ਸੁਭਾਅ ਬਣਦਾ ਜਾਂਦਾ ਹੈ, ਜੋ ਕਿ ਕਿਸੇ ਰੂਪ ਵਿਚ ਵੀ ਸਹੀ ਨਹੀਂ। ਜਦੋਂ ਅਸੀਂ ਚੀਜ਼ਾਂ ਨੂੰ ਆਪਣੇ ਕੰਟਰੋਲ ਵਿਚ ਕਰਨਾ ਚਾਹੁੰਦੇ ਹਾਂ ਤਾਂ ਕੁਝ ਵੀ ਹੋਣ ਤੋਂ ਪਹਿਲਾਂ ਅਸੀਂ ਉਸ ਦੇ ਨਤੀਜੇ ਨੂੰ ਪੂਰੀ ਤਰ੍ਹਾਂ ਆਪਣੇ ਪੱਖ ਵਿਚ ਕਰਨ ਦੀ ਸੋਚਦੇ ਹਾਂ।

ਤੁਸੀਂ ਵੇਖ ਸਕਦੇ ਹੋ ਕਿ ਜ਼ਿਆਦਾਤਰ ਮਨੁੱਖ ਹਮੇਸ਼ਾ ਸਮਾਜਕ ਪਾਰਟੀਆਂ, ਬਿਜ਼ਨਸ ਪਾਰਟੀਆਂ, ਸਮਾਰੋਹਾਂ ਦੌਰਾਨ ਆਪਣੇ ਵੱਲੋਂ ਪੂਰੀ ਇਹੋ ਕੋਸ਼ਿਸ਼ ਕਰਦੇ ਹਨ ਕਿ ਜੋ ਕੋਈ ਵੀ ਫੈਸਲਾ ਹੋਵੇ, ਜੋ ਵੀ ਗੱਲਬਾਤ ਹੋਵੇ ਉਹ ਉਨ੍ਹਾਂ ਮੁਤਾਬਕ ਹੀ ਹੋਵੇ। ਇੰਝ ਪ੍ਰਸਥਿਤੀਆਂ ਅਤੇ ਘਟਨਾਵਾਂ ਸਾਡੇ ਉਪਰ ਹਾਵੀ ਹੋਣ ਲਗਦੀਆਂ ਹਨ। ਇਥੋਂ ਤੱਕ ਕਿ ਇਹ ਸਾਡੇ ਲਈ ਦੁਖਦਾਈ ਵੀ ਬਣ ਸਕਦੀਆਂ ਹਨ। ਉਦਾਹਰਨ ਦੇ ਤੌਰ ਤੇ ਜਦ ਸਾਨੂੰ ਕਰਜ਼ਾ ਪਾਸ ਹੋਣ ਦੀ ਖਬਰ ਮਿਲਦੀ ਹੈ ਤਾਂ ਅਸੀਂ ਖੁਸ਼ ਹੋ ਜਾਂਦੇ ਹਾਂ। ਨੌਕਰੀ 'ਤੇ ਸੰਕਟ ਬਣਨ ਦੀ ਜਦ ਵੀ ਗੱਲ ਹੁੰਦੀ ਹੈ ਤਾਂ ਝੱਟ ਅਥਾਹ ਦੁੱਖ ਦੇ ਸਾਗਰ ਵਿਚ ਡੁੱਬ ਜਾਂਦੇ ਹਾਂ। ਜਾਣੀ ਅਸੀਂ ਪ੍ਰਸਥਿਤੀਆਂ ਤੇ ਪੂਰੀ ਤਰ੍ਹਾਂ ਨਿਰਭਰ ਹੋ ਜਾਂਦੇ ਹਾਂ। ਹੁਣ ਇਸ ਦੇ ਉਲਟ ਅਗਰ ਅਸੀਂ ਕਿਸੇ ਨੂੰ ਕੰਟਰੋਲ ਵਿਚ ਕਰਨਾ ਜਾਂ ਕਿਸੇ ਦੇ ਕੰਟਰੋਲ ਵਿਚ ਹੋਣਾ ਛੱਡ ਦੇਈਏ ਤਾਂ ਕੀ ਹੋਵੇਗਾ ? ਇਸ ਨੂੰ ਸਮਝਣ ਲਈ ਇਕ ਸਹੀ ਕਹਾਣੀ ਸੁਣੋ। ਇਕ ਲੜਕਾ ਦਿੱਲੀ ਦੇ ਇਕ ਖੇਤਰ ਵਿਚ ਰਹਿੰਦਾ ਸੀ। ਸਾਰਾ ਦਿਨ ਘਰ ਦੀ ਛੱਤ ਤੇ ਰੁੱਝਿਆ, ਪੇਂਟਿੰਗ ਕਰਦਾ ਰਹਿੰਦਾ ਸੀ। ਇਕ ਦਿਨ ਹਨੇਰੀ ਆਈ ਤਾਂ ਕੁਝ ਪੇਂਟਿੰਗਜ਼ ਉੱਡ ਕੇ ਕਿਸੇ ਹੋਰ ਛੱਤ ਦੇ ਜਾ ਡਿਗੀਆਂ। ਉਹ ਛੱਤ ਇਕ ਅਮਰੀਕਨ ਲੇਖਕ ਦੀ ਸੀ ਜੋ ਨਿਜ਼ਾਮੁਦੀਨ ਉਤੇ ਇਕ ਕਿਤਾਬ ਲਿਖ ਰਿਹਾ ਸੀ। ਪੇਂਟਿੰਗਜ਼ ਨੂੰ ਦੇਖ ਕੇ ਉਹ ਬਹੁਤ ਖੁਸ਼ ਹੋਇਆ। ਪਤਾ ਕਰ ਕੇ ਉਸ ਲੜਕੇ ਨੂੰ ਮਿਲ ਕੇ ਉਸ ਨੇ ਕੁਝ ਪੇਂਟਿੰਗਜ਼ ਆਪਣੀ ਕਿਤਾਬ ਵਿਚ ਛਾਪਣ ਦੀ ਸਹਿਮਤੀ ਲੈ ਲਈ ਕਿਉਂਕਿ ਉਹ ਪੇਂਟਿੰਗਜ਼ ਉਸ ਕਿਤਾਬ ਮੁਤਾਬਕ ਬਹੁਤ ਢੁਕਵੀਆਂ ਸਨ। ਇਸ ਕੁਦਰਤੀ ਵਾਪਰੇ ਵਰਤਾਰੇ ਨਾਲ ਉਸ ਲੜਕੇ ਨੂੰ ਇਹ ਫਾਇਦਾ ਹੋਇਆ ਕਿ ਦਿਨਾਂ ਵਿਚ ਹੀ ਉਹ ਬਹੁਤ ਮਸ਼ਹੂਰ ਕਲਾਕਾਰ ਵਜੋਂ ਮਕਬੂਲ ਹੋ ਗਿਆ।

ਇਥੇ ਗੌਰ ਕਰਨ ਵਾਲੀ ਗੱਲ ਇਹ ਹੈ ਕਿ ਉਹ ਲੜਕਾ ਪੇਂਟਿੰਗ ਤਾਂ ਇਸ ਲਈ ਕਰਦਾ ਸੀ ਉਸ ਨੂੰ ਪੇਂਟਿੰਗ ਕਰਨੀ ਚੰਗੀ ਲਗਦੀ ਸੀ। ਉਸ ਨੇ ਨਤੀਜੇ ਨੂੰ ਬਿਲਕੁਲ ਕੰਟਰੋਲ ਕਰਨ ਦੀ ਕੋਸ਼ਿਸ਼ ਨਹੀਂ ਸੀ ਕੀਤੀ। ਉਸ ਦੇ ਦਿਮਾਗ ਵਿਚ ਇਹ ਗੱਲ ਨਹੀਂ ਸੀ ਕਿ ਉਹ ਜੋ ਵੀ ਪੇਂਟਿੰਗ ਬਣਾ ਰਿਹਾ ਹੈ ਬਹੁਤ ਉਚ-ਪਾਏ ਦੀ ਬਣਾ ਰਿਹਾ ਹੈ ਜਦ ਕਿ ਪ੍ਰਸਥਿਤੀਆਂ ਨੂੰ ਕੰਟਰੋਲ ਕਰਨ ਦੀ ਕੋਸ਼ਿਸ਼ ਕਰਨ ਵਾਲੇ ਲੋਕ ਸਮਝਦੇ ਹਨ ਕਿ ਕੋਈ ਚੀਜ਼ ਉਨ੍ਹਾਂ ਦੇ ਚਾਹੁਣ ਨਾਲ ਜਾਂ ਕੋਸ਼ਿਸ਼ ਕਰ ਕੇ ਦੂਜਿਆਂ ਨਾਲੋਂ ਵਧੀਆ ਬਨਾਉਣ ਨਾਲ ਹੀ ਵਧੀਆ ਬਣੇਗੀ। ਇਸੇ ਲਈ ਉਹ ਪ੍ਰਸਥਿਤੀਆਂ ਨੂੰ ਕੰਟਰੋਲ ਕਰਨ ਲਈ ਮਰਦੇ ਖਪਦੇ ਰਹਿੰਦੇ ਹਨ। ਇਸ ਦੇ ਉਲਟ ਦਿੱਲੀ ਦੇ ਨਿਜ਼ਾਮੁਦੀਨ ਇਲਾਕੇ ਦੇ ਰਹਿਣ ਵਾਲੇ ਉਸ ਲੜਕੇ ਨੇ ਇਹ ਗੱਲ ਕਦੇ ਵੀ ਮਨ ਵਿਚ ਨਹੀਂ ਸੀ ਰੱਖੀ ਕਿ ਉਹ ਜਿਹੜੀ ਵੀ ਪੇਂਟਿੰਗ ਬਣਾਵੇ ਬਹੁਤ ਹੀ ਚੰਗੀ ਬਣਾਵੇ ਅਤੇ ਉਸ ਨੂੰ ਵੇਚ ਕੇ ਖੂਬ ਪੈਸਾ ਕਮਾਵੇ। ਉਹਨੇ ਤਾਂ ਸਿਰਫ ਪੂਰੀ ਲਗਨ ਨਾਲ, ਆਪਣੀ ਸਮਰਥਾ ਅਨੁਸਾਰ ਮਿਹਨਤ ਕਰਕੇ ਪੇਂਟਿੰਗਜ਼ ਬਣਾਈਆਂ। ਪੂਰੀ ਲਗਨ ਅਤੇ ਮਿਹਨਤ ਨਾਲ ਆਪਣਾ ਸ਼ੁਭ-ਕਰਮ ਜ਼ਰੂਰ ਕੀਤਾ। ਪਰ ਕਿਸੇ ਫ਼ਲ ਦੀ ਇੱਛਾ ਮਨ ਵਿਚ ਨਹੀਂ ਸੀ। ਪਰ ਉਸਦੇ ਕਰਮਾਂ ਵਿਚ ਸਫ਼ਲਤਾ ਦੇ ਬੀਜ ਸਨ ਅਤੇ ਇਹ ਗੱਲ ਤਾਂ ਕਹਿਣ ਦੀ ਲੋੜ ਨਹੀਂ ਕਿ ਉਸ ਨੂੰ ਉਸ ਦੇ ਸਹਿਜ ਸੁਭਾਵਿਕ ਕੀਤੇ ਵਧੀਆ ਕੰਮ ਦਾ ਪੂਰਾ-ਪੂਰਾ ਫਲ ਮਿਲਿਆ।

ਕੁਦਰਤ ਵਿਚ ਜੋ ਸ਼ਾਸਵਤ ਤੱਤ ਹੈ, ਉਹ ਆਪਣੇ ਹੀ ਤਰੀਕੇ ਨਾਲ ਚੱਲਦਾ ਹੈ ਅਤੇ ਸਮੇਂ ਸਮੇਂ ਸਾਨੂੰ ਕਈ ਵਧੀਆ ਮੌਕੇ ਵੀ ਦਿੰਦਾ ਹੈ। ਹੁਣ ਇਹ ਤਾਂ ਸਾਡਾ ਕਰਤੱਵ ਹੈ ਕਿ

ਅਸੀਂ ਪੂਰੀ ਲਗਨ ਅਤੇ ਨਿਸ਼ਠਾ ਨਾਲ ਆਪਣਾ ਕੰਮ ਕਰੀਏ, ਇਹ ਸੋਚੇ ਬਿਨਾਂ ਕਿ ਉਸ ਦਾ ਨਤੀਜਾ ਕਿੰਨਾ ਕੁ ਸਾਡੇ ਪੱਖ ਵਿਚ ਹੋਵੇਗਾ। ਜਦ ਵੀ ਅਸੀਂ ਪ੍ਰਸਥਿਤੀਆਂ ਨੂੰ ਹੀ ਆਪਣੇ ਕੰਟਰੋਲ ਵਿਚ ਕਰਨ ਦੇ ਯਤਨ ਵਿਚ ਲੱਗੇ ਰਹਿੰਦੇ ਹਾਂ ਤਾਂ ਸਾਡੇ ਕੰਮ ਦਾ ਪੱਧਰ ਲਗਾਤਾਰ ਡਿੱਗਦਾ ਰਹਿੰਦਾ ਹੈ। 'ਡਿਜ਼ਰਾਇਲੀ' ਦੇ ਉਹ ਸ਼ਬਦ ਇਥੇ ਲਿਖਣੇ ਬਹੁਤ ਹੀ ਢੁੱਕਵੇਂ ਪ੍ਰਤੀਤ ਹੁੰਦੇ ਹਨ, ਜੋ ਉਸਨੇ ਕਦੇ ਸਹੀ ਤਰ੍ਹਾਂ ਕਰਮ ਕਰਨ ਦੇ ਵਿਸ਼ੇ ਉਤੇ ਕਹੇ ਸਨ। 'ਡਿਜ਼ਰਾਇਲੀ' ਨੇ ਕਿਹਾ ਸੀ:

"ਤੁਹਾਡੇ ਕੀਤੇ ਚੰਗੇ ਕਰਮ ਭਲਾ ਸਦਾ ਹੀ ਤੁਹਾਡੇ ਲਈ ਸੁੱਖ ਨਾ ਲਿਆ ਸਕਣ... ਫਿਰ ਵੀ ਚੰਗੇ ਕਰਮ ਕੀਤੇ ਬਿਨਾਂ ਕਦੇ ਵੀ ਸੁੱਖ ਨਹੀਂ ਮਿਲਦਾ।"

*ਨੂਰ ਨਿਵਾਸ, ਹਲਵਾਰਾ*
*ਲੁਧਿਆਣਾ-੧੪੧੧੦੭*

*ਮਿੰਨੀ ਕਹਾਣੀ*

# ਅੰਤਰ-ਆਤਮਾ ਦੀ ਆਵਾਜ਼

*—ਭੁਪਿੰਦਰ ਉਸਤਾਦ*

"ਮੇਰੀ ਗੱਲ ਸੁਣੋ, ਅੱਜ ਛੁੱਟੀ ਐ, ਵਰ੍ਹੇ ਦਿਨਾਂ ਦਾ ਦਿਨ, ਨਿਆਣਿਆਂ 'ਚ ਬੈਠ ਕੇ ਮਨਾਓ।" ਕਾਂਤਾ ਨੇ ਆਪਣੇ ਪਤੀ ਨੂੰ ਸਮਝਾਉਂਦਿਆਂ ਕਿਹਾ।

"ਕੀ ਗੱਲ ਹੈ ਅੱਜ ਸਵੇਰੇ ਸਵੇਰੇ ਭਾਸ਼ਨ ਦੇਣ ਲੱਗ ਪਈ ਏਂ, ਸੁੱਖ ਤਾਂ ਹੈ?" ਕਲ ਬਾਬਿਆਂ ਨੇ ਤਾਂ ਨਹੀਂ ਕੁਝ ਕਹਿ ਦਿੱਤਾ। ਦੀਨ ਦਿਆਲ ਨੇ ਹੈਰਾਨ ਹੁੰਦਿਆਂ ਪਤਨੀ ਵਲ ਦੇਖਦਿਆਂ ਪੁੱਛਿਆ।

"ਹਾਂ ਕਲ੍ਹ ਬਾਬਿਆਂ ਨੇ ਕਿਹਾ ਕਿ ਆਪਣੀ ਅੰਤਰਆਤਮਾ ਦੀ ਆਵਾਜ਼ ਸੁਣੋ, ਅੱਜ ਵਿਸਾਖੀ ਕਰਕੇ ਮੈਨੂੰ ਪਿਛਲਾ ਚੇਤਾ ਆ ਗਿਆ। ਇਸ ਕਰਕੇ ਮੈਂ ਤੁਹਾਨੂੰ ਕਹਿ ਰਹੀ ਹਾਂ।"

"ਕੀ ਚੇਤਾ ਆ ਗਿਆ?"

"ਪਿਛੇ ਜਿਹੇ ਮੈਂ ਗਈ ਸੀ ਨਾ ਸ਼ਹਿਰ, ਉਸ ਦਿਨ ਰਾਮ ਨੌਮੀ ਸੀ। ਦੁਕਾਨ ਉਤੇ ਇਕ ਭਾਈ ਆਇਆ ਤੇ ਕਹਿਣ ਲੱਗਾ 'ਵਧਾਈ ਹੋਵੇ ਲਾਲਾ ਜੀ।" "ਤੈਨੂੰ ਸਵਾ ਵਧਾਈ ਭਰਾਵਾ।" ਲਾਲੇ ਹੁਰਾਂ ਅਗੋਂ ਜੁਆਬ ਦਿੱਤਾ। ਉਹ ਬੰਦਾ ਫਿਰ ਵੀ ਖੜ੍ਹਾ ਰਿਹਾ। ਥੋਹੜੇ ਚਿਰ ਬਾਅਦ ਉਸਨੇ ਫਿਰ ਵਧਾਈ ਦੀ ਅਲਖ ਜਗਾਈ। "ਤੈਨੂੰ ਸਵਾ ਵਧਾਈ ਕਹਿ ਦਿੱਤੀ ਹੋਰ ਤੈਨੂੰ ਕੀ ਕਹਾਂ।" ਗੱਲ ਕਹਿਣ ਨਾਲ ਨਹੀਂ ਮੁੱਕਣੀ ਲਾਲਾ ਜੀ, ਗੱਲੇ 'ਚ ਹੱਥ ਮਾਰੋ ਤੇ ਕੱਢੋ ਦਸ ਵੀਹ ਰੁਪਏ।"

"ਅਜੇ ਤਾਂ ਪੈਸਾ ਕੋਈ ਨਹੀਂ ਵੱਟਿਆ।" ਲਾਲੇ ਹੁਰਾਂ ਪਿਛਾ ਛੁਡਾਉਣਾ ਚਾਹਿਆ। 'ਕੋਈ ਨਈਂ, ਵੱਟ ਲਓ, ਮੈਂ ਮੁੜ ਕੇ ਆਉਂਦਾ ਹਾਂ। ਪਰ ਫਿਰ ਪੰਜਾਹਾਂ ਤੋਂ ਹੇਠਾਂ ਗੁਜ਼ਾਰਾ ਨਹੀਂ ਹੋਣਾ। ਕਹਿ ਕੇ ਉਹ ਚਲੇ ਗਿਆ।

"ਲਾਲਾ ਫਿਰ ਮੈਨੂੰ ਕੱਪੜਾ ਦਿਖਾਉਣ ਲੱਗ ਪਿਆ। ਥੋਹੜਾ ਚਿਰ ਹੀ ਹੋਇਆ ਕਿ ਇਕ ਹੋਰ ਖਾਕੀ ਕਪੜਿਆਂ ਵਾਲਾ ਆ ਗਿਆ। ਉਸਨੇ ਵੀ ਵਧਾਈ ਲਈ ਹੱਥ ਅੱਡ ਦਿੱਤਾ।

'ਭਰਾਵਾ ਅਜੇ ਤਾਂ ਇਕ ਪੈਸਾ ਵੀ ਨਹੀਂ ਵੱਟਿਆ, ਮੁਫਤ ਦੇ ਮੰਗਣ ਵਾਲਿਆਂ ਨੇ ਲਾਇਨ ਲਾ ਦਿੱਤੀ ਆ।" ਉਹ ਵੀ ਬੁਰਾ ਜਿਹਾ ਮੂੰਹ ਬਣਾ ਕੇ ਅਗੇ ਤੁਰ ਗਿਆ। ਪਰ ਇਹ ਕਹਿਣਾ ਨਹੀਂ ਭੁੱਲਿਆ ਕਿ "ਮੈਂ ਮੁੜ ਕੇ ਆਉਂਦਾਂ।"

'ਦੇਖੋ ਇਨ੍ਹਾਂ ਲੋਕਾਂ ਨੇ ਮੰਗਣ ਦੇ ਕੀ ਨਵੇਂ ਨਵੇਂ ਢੰਗ ਲੱਭ ਲਏ ਹਨ। ਕੋਈ ਦਿਨ ਤਿਉਹਾਰ ਹੁੰਦਾ ਤੁਰ ਪੈਣਗੇ ਮੰਗਣ, ਜਿਵੇਂ ਅਸੀਂ ਇਨ੍ਹਾਂ ਦਾ ਕਰਜ਼ਾ ਦੇਣਾ ਹੋਵੇ। ਬੀਬੀ ਤੂੰ ਦੇਖੀ ਜਾਈਂ ਕਿੰਨੇ ਬੰਦੇ ਆਉਂਦੇ ਨੇ। ਨਾ ਤਾਂ ਇਹ ਅਪਾਹਜ ਹਨ ਨਾ ਬੇਰੁਜ਼ਗਾਰ। ਸਾਰੇ ਸਰਕਾਰੀ ਨੌਕਰ ਨੇ ਦਸ-ਦਸ, ਬਾਰਾਂ-ਬਾਰਾਂ ਹਜ਼ਾਰ ਇਨ੍ਹਾਂ ਦੀਆਂ ਤਨਖਾਹਾਂ ਹੋਣੀਆਂ ਨੇ ਫਿਰ ਵੀ ਇਨ੍ਹਾਂ ਦੀ ਨੀਅਤ ਰੱਜੀ ਨਹੀਂ। ਜੇ ਕਿਤੇ ਇਨ੍ਹਾਂ ਤਾਈਂ ਕੰਮ ਪੈ ਜਾਵੇ ਤਾਂ ਇਹ ਆਪਣੀ ਫੀਸ ਪਹਿਲਾਂ ਰਖਾਉਣਗੇ ਤੇ ਨਾਲ ਚਾਹ ਪਾਣੀ ਦੀ ਪੇਸ਼ੀ ਵੀ ਪਾ ਦੇਣਗੇ। ਅਖੇ ਉਹ ਤਾਂ ਸਰਕਾਰ ਦੇ ਘਰ ਜਾਣੇ ਨੇ, ਸਾਨੂੰ ਕੀ ਮਿਲਿਆ। "ਧੇਲੇ ਦੀ ਬੁੜੀ ਤੇ ਟਕਾ ਸਿਰ ਮੁਨਾਈ ਵਾਲੀ ਗੱਲ ਹੋ ਜਾਂਦੀ ਆ।"

"ਫਿਰ ਲਾਲੇ ਨੇ ਦੱਸਿਆ ਪਈ ਇਹ ਸਾਡੀ ਖੂਨ ਪਸੀਨੇ ਦੀ ਕਮਾਈ ਨੂੰ ਜੂਏ ਤੇ ਸ਼ਰਾਬ 'ਚ ਉਡਾਉਂਦੇ ਨੇ। ਲਾਲੇ ਦੇ ਨਾਲ ਦਾ ਘਰ ਕਿਸੇ ਬਜ਼ੁਰਗ ਦਿਹਾੜੀਦਾਰ ਦਾ ਹੈ। ਉਹ ਇਕੱਲਾ ਕਮਾਉਣ ਵਾਲਾ ਹੈ ਤੇ ਪੰਜ ਜੀਅ ਖਾਣ ਵਾਲੇ ਹਨ। ਇਹ ਉਸਨੂੰ ਵੀ ਨਹੀਂ ਬਖਸ਼ਦੇ। ਉਹ ਬਿਚਾਰਾ ਤਾਂ ਬਦਸੀਸਾਂ ਹੀ ਦਿੰਦਾ ਹੋਏਗਾ।"

"ਤੂੰ ਮੈਨੂੰ ਇਹ ਸਭ ਕੁਝ ਕਿਉਂ ਅੱਜ ਦੱਸਣ ਲਗ ਪਈ ਏਂ।"

"ਮੈਂ ਇਸ ਲਈ ਦਸਦੀ ਹਾਂ ਕਿ ਕੋਈ ਵੀ ਖੁਸ਼ੀ ਨਾਲ ਨਹੀਂ ਕਿਸੇ ਨੂੰ ਕੁਝ ਦਿੰਦਾ।"

ਜੇ ਆਦਮੀ ਮਜਬੂਰ ਹੋ ਕੇ ਦੁਖੀ ਹੋ ਕੇ ਕਿਸੇ ਨੂੰ ਕੁਝ ਦੇਵੇ ਤਾਂ ਉਸ ਨਾਲ ਬਦਸੀਸਾਂ ਹੀ ਮਿਲਣਗੀਆਂ। ਬਦਸੀਸਾਂ ਕਦੇ ਵੀ ਕਿਸੇ ਨੂੰ ਖੁਸ਼ੀ ਨਹੀਂ ਦਿੰਦੀਆਂ। ਉਨ੍ਹਾਂ ਨਾਲ ਘਰ ਵਿਚ ਕਲੇਸ਼ ਤੇ ਬਿਮਾਰੀ ਹੀ ਵਧੇਗੀ।

"ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਤੁਸੀਂ ਤੇ ਹੋਰ ਸਾਰਿਆਂ ਨੂੰ, ਜੋ ਮੁਫਤ ਦਾ ਖਾਣ ਗਿੱਝ ਗਏ ਹਨ, ਆਪਣੀ ਸੋਚ ਨੂੰ ਬਦਲੋ। ਤਦੇ ਸਭ ਲੁਕਾਈ ਦਾ ਭਲਾ ਹੋ ਸਕੇਗਾ। ਦਿਨ ਤਿਉਹਾਰ ਦੀਆਂ ਵਧਾਈਆਂ ਹੱਸ ਕੇ ਹੱਥ ਜੋੜ ਕੇ ਦਿਉ ਤੇ ਖੁਸ਼ੀ ਵੰਡੋ। ਤਾਂਕਿ ਹਰ ਘਰ ਵਿਚ ਖੁਸ਼ੀਆਂ ਦਾ ਵਸੇਬਾ ਹੋਵੇ। ਆਪਸੀ ਸਾਂਝ ਵਧੇ।

"ਮੈਂ ਆਪਣੀ ਅੰਤਰ-ਆਤਮਾ ਦੀ ਗੱਲ ਤੁਹਾਨੂੰ ਦੱਸ ਦਿੱਤੀ ਹੈ। ਅੱਗੋਂ ਤੁਹਾਡੀ ਮਰਜ਼ੀ।"

"ਕਾਂਤਾ ਦੀਆਂ ਗੱਲਾਂ ਸੁਣ ਕੇ ਦੀਨ ਦਿਆਲ ਸੋਚੀਂ ਪੈ ਗਿਆ। ਸ਼ਾਇਦ ਇਹੋ ਜਿਹਾ ਵਾਧੂ ਪੈਸਾ ਹੀ ਸਾਡੇ ਘਰਾਂ ਦੇ ਟੁੱਟਣ, ਨਫਰਤ ਅਤੇ ਬਿਮਾਰੀਆਂ ਦਾ ਕਾਰਣ ਬਣਿਆ ਹੋਇਆ ਹੈ।'

*ਈ. ਜੀ. ੯੧੯ ਗੋਬਿੰਦਗੜ੍ਹ*
*ਜਲੰਧਰ ਸ਼ਹਿਰ*

# ਠੰਡੀਆਂ ਛਾਵਾਂ

—ਜਸਵੰਤ ਸਿੰਘ ਵਿਰਦੀ

ਮੈਂ ਸੜਕ ਦੇ ਕਿਨਾਰੇ 'ਤੇ ਖਲੋ ਗਈ

ਉਸ ਤੋਂ ਅੱਗੇ ਦੱਖਣ ਵੱਲ ਮੇਰੇ ਮਾਪਿਆਂ ਦੇ ਪਿੰਡ ਦੀ ਸੀਮਾ ਸ਼ੁਰੂ ਹੁੰਦੀ ਸੀ।

ਮੈਂ ਖਲੋਤੀ ਰਹੀ

ਹਰ ਵਾਰ ਜਦੋਂ ਮੈਂ ਪਿੰਡ ਆਉਂਦੀ ਸਾਂ ਤਾਂ ਪਤਾ ਨਹੀਂ ਕਿਵੇਂ ਮੇਰੀ ਮਾਂ ਨੂੰ ਮੇਰੇ ਆਉਣ ਬਾਰੇ ਪਤਾ ਲੱਗ ਜਾਂਦਾ ਸੀ।

ਮੈਂ ਪਿੰਡ ਦੇ ਰਾਹ ਵਲ ਮੁੜਦੀ ਤਾਂ ਟਾਹਲੀਆਂ ਦੀ ਛਾਵੇਂ ਮੇਰੀ ਮਾਂ ਖਲੋਤੀ ਹੋਈ ਦਿਸਦੀ। ਉਹਦੀ ਨਜ਼ਰ ਵਕਤ ਨਾਲ ਕਮਜ਼ੋਰ ਹੋ ਗਈ ਸੀ ਜਿਸ ਕਰਕੇ ਉਹ ਭਰਵੱਟਿਆਂ ਤੇ ਹੱਥ ਰੱਖ ਕੇ ਸੜਕ ਵੱਲ ਦੇਖਦੀ ਤੇ ਫੇਰ ਵਿਰਾਗ ਭਰੇ ਮੋਹ ਨਾਲ ਕਹਿੰਦੀ-'ਆ ਗਈ ਏਂ ਪ੍ਰਾਹੁਣੀਏਂ?'

ਅਗਲੇ ਪਲ ਮੈਂ ਉਹਦੀ ਹਿੱਕ ਨਾਲ ਲੱਗ ਗਈ ਹੁੰਦੀ ਅਤੇ ਉਹ ਮੈਨੂੰ ਕਹਿ ਰਹੀ ਹੁੰਦੀ-

'ਕਾਲਜੇ 'ਚ ਠੰਡ ਪੈ ਗਈ ਧੀਏ...'

ਉਹ ਪਲ ਮੇਰੀ ਜ਼ਿੰਦਗੀ ਦੇ ਅਤਿਅੰਤ ਕੀਮਤੀ ਹੁੰਦੇ। ਮੈਂ ਮਾਂ ਨੂੰ ਬਹੁਤ ਕੁਝ ਕਹਿਣਾ ਚਾਹੁੰਦੀ ਪਰ ਚੁੱਪ ਰਹਿੰਦੀ। ਬਸ ਦੋਵੇਂ ਮਾਵਾਂ-ਧੀਆਂ ਇਕ ਦੂਸਰੀ ਨੂੰ ਦੇਖ ਕੇ ਸੁਖ ਅਨੁਭਵ ਕਰ ਲੈਂਦੀਆਂ।

ਸਾਡੇ ਖੇਤ ਸੜਕ ਤੱਕ ਆ ਲੱਗਦੇ ਸਨ...

ਇਸ ਲਈ ਜਦੋਂ ਮੇਰਾ ਵਿਆਹ ਹੋਇਆ ਤਾਂ ਮੇਰੇ ਭਰਾਵਾਂ ਨੇ ਪਿੰਡ ਦੇ ਘਰੋਂ ਮੇਰਾ ਡੋਲਾ ਚੁੱਕ ਕੇ ਸੜਕ ਤੱਕ ਲਿਆਂਦਾ ਸੀ।

ਉਸ ਵੇਲੇ ਮੈਂ ਮਨ ਹੀ ਮਨ 'ਚ ਕਿਹਾ ਸੀ- 'ਜੀਉਂਦੇ ਵੱਸਦੇ ਰਹਿਣ ਮੇਰੇ ਸੂਰਮੇ ਭਰਾ...'

ਦੋ ਵਾਹੀ ਕਰਦੇ ਸਨ

ਦੋ ਫੌਜ ਵਿਚ ਸਨ ਅਤੇ ੭੧-ਦੀ ਲੜਾਈ ਵਿਚ ਸ਼ਹੀਦ ਹੋ ਗਏ...

ਮੇਰੀ ਮਾਂ ਸਾਰੇ ਪਿੰਡ ਦੀ ਪਰਿਕਰਮਾ ਕਰਦੀ ਅਤੇ ਰੋਂਦੀ...'ਮਰਨ ਵਾਲੇ ਸਾਰੇ ਹੀ ਪੁੱਤ ਮੇਰੇ ਹੀ ਨੇ... ਸੀਮਾ ਪਾਰਲੀਆਂ ਮਾਵਾਂ ਦੇ ਪੁੱਤ ਵੀ..ਮੈਂ ਸਭ ਲਈ ਰੋਵਾਂਗੀ...'

ਰਾਤਾਂ ਵੇਲੇ ਉਹ ਜਾਗ ਕੇ ਕਹਿੰਦੀ- 'ਜੰਗ 'ਚ ਮਰਨ ਵਾਲੇ ਸਾਰੇ ਹੀ ਪੁੱਤ ਸ਼ਹੀਦਾਂ 'ਚ ਚਲੇ ਗਏ ਨੇ... 'ਤੇ ਮੈਂ ਉਨਾਂ ਦੇ ਘੋੜਿਆਂ ਦੇ ਸੁੰਮਾਂ ਦੀ ਆਵਾਜ਼ ਵੀ ਸੁਣ ਰਹੀ ਹਾਂ...'

ਬਾਕੀ ਦੇ ਦੋ ਭਰਾ ਜ਼ਮੀਨ ਖਾਤਰ ਲੜਦੇ ਰਹੇ...

ਪਰ ਮੇਰੀ ਮਾਂ ਦੇਖਦੀ ਹੀ ਰਹੀ

ਵਾਰ-ਵਾਰ ਮੈਨੂੰ ਪੁਕਾਰਦੀ- 'ਧੀਏ ਤੂੰ ਨਹੀਂ ਸਮਝ ਸਕਦੀ ਭਰਾਵਾਂ ਨੂੰ?'

ਮੈਂ ਪਿੰਡ ਆਉਂਦੀ, ਪਰ ਭਰਾ ਮੈਨੂੰ ਨਾ ਮਿਲਦੇ। ਕਦੀ ਇਕ ਭਰਜਾਈ ਆਪਣੇ ਪੱਖ ਦੀ ਗੱਲ ਕਰਦੀ ਕਦੀ ਦੂਸਰੀ...

ਮੈਂ ਕੁਝ ਕਹਿਣ ਲੱਗਦੀ ਤਾਂ ਦੋਵੇਂ ਇਕੱਠੀਆਂ ਹੀ ਚੀਖਦੀਆਂ- 'ਤੂੰ ਚੁੱਪ ਰਹੁ।'

ਪੁੱਛਦੀ- 'ਕਿਉਂ?'

'ਤੂੰ ਛੋਟੀ ਏਂ?'

'ਹਾਂ, ਛੋਟੀ ਤਾਂ ਹਾਂ...'

'ਫੇਰ?'

'ਫੇਰ ਕੀ?'

ਉਹ ਫੇਰ ਦਨਦਨਾਉਂਦੀਆਂ- 'ਹਿੱਸਾ ਚਾਹੁੰਦੀ ਏਂ?'

ਪੁੱਛਦੀ- 'ਕਾਹਦਾ?'

'ਜ਼ਮੀਨ ਦਾ!'

'ਨਹੀਂ...'

'ਹੋਰ?'

'ਮਾਪਿਆਂ ਦੇ ਘਰ ਦੀ ਖੈਰ ਮੰਗਦੀ ਹਾਂ...'

'ਚੰਗੀ ਗੱਲ ਹੈ...'

'ਲੜੋ ਨਾ!'

'ਤੈਨੂੰ ਕੀ?'

'ਮੇਰੇ ਵੀਰ...'

ਰੋਹ ਦਿਖਾਉਂਦੀਆਂ- 'ਹੁਣ ਸਾਡੇ ਨੇ...'

ਪੁੱਛਦੀ- 'ਕੀ?'

'ਖੇਤ...'

'ਤੁਹਾਨੂੰ ਮੁਬਾਰਕ!'

'ਫੇਰ ਤੂੰ ਜਾਹ ਘਰ ਆਪਣੇ...'

ਚੁੱਪ ਚਪੀਤੀ ਪਿੰਡੋਂ ਨਿਕਲ ਆਉਂਦੀ। ਮੇਰੀ ਮਾਂ ਦੇਖਦੀ ਹੀ ਰਹਿ ਜਾਂਦੀ...

ਮੈਂ ਉਹਨੂੰ ਸਨੇਹ ਨਾਲ ਹੀ ਕਹਿੰਦੀ- 'ਮਾਂ ਤੇਰਾ ਪਰਿਵਾਰ ਹੈ, ਕੋਈ ਗਲਤ ਗੱਲ ਨਾ ਸੋਚੀਂ...'

'ਚੰਗਾ...'

'ਹੁਣ ਮੈਂ ਨਹੀਂ ਆਉਣਾ...'

'ਕਿਉਂ?'

'ਕਦਰ ਨਹੀਂ ਰਹੀ...'

ਮਾਂ ਵਿਲਕਦੀ- 'ਮੇਰੇ ਖਾਤਿਰ...'

'ਚੰਗਾ...'

'ਹਰ ਮਹੀਨੇ...ਇਕ ਵਾਰ...'

'ਕਾਹਦੇ ਲਈ?'

'ਮੈਂ ਧੀ ਦਾ ਮੂੰਹ ਦੇਖ ਕੇ ਮਰਨਾ ਚਾਹੁੰਦੀ ਹਾਂ...'

ਮੇਰੀ ਧਾਹ ਨਿਕਲ ਜਾਂਦੀ...
'ਮਾਂ!' ਪਰ ਮੈਂ ਚੁਪ ਕੀਤੀ ਰਹਿੰਦੀ...
'ਮਾਂ ਚੇਤੇ ਕਰਦੀ ਐ।' ਵੀਰ ਨੇ ਆ ਕੇ ਕਿਹਾ-
'ਹੁਣੇ ਹੀ ਮੇਰੇ ਨਾਲ ਚਲ।'
ਪੁੱਛਿਆ- 'ਕੀ ਗੱਲ?'
'ਮਾਂ ਬਹੁਤ ਕਾਹਲੀ ਪਈ ਹੋਈ ਐ...'
ਕਿਹਾ- 'ਪਰ ਤੁਸੀਂ-ਉਹਦੇ ਪੁੱਤਰ ਉਹਦੇ ਕੋਲ ਹੀ ਹੋ...'
'ਹਾਂ, ਕੋਲ ਤਾਂ ਹਾਂ...'
'ਫੇਰ?'
ਵੀਰ ਨੇ ਬੜੇ ਜਿਗਰੇ ਨਾਲ ਕਿਹਾ- 'ਮਾਂ ਧੀ ਨੂੰ ਵਾਜਾਂ ਮਾਰਦੀ ਐ...'
ਜੀਅ ਕੀਤਾ ਉੱਡ ਕੇ ਮਾਂ ਕੋਲ ਪਹੁੰਚ ਜਾਵਾਂ
ਵੀਰ ਨੂੰ ਕਿਹਾ- 'ਮੈਨੂੰ ਫੌਰਨ ਲੈ ਚੱਲ ਵੀਰ..ਮੇਰੇ ਕੋਲੋਂ ਕੁਝ ਲੁਕਾ ਰਹੇ ਹੋ...'
ਪਰ ਵੀਰ ਚੁੱਪ ਰਿਹਾ।
ਪਿੰਡ ਦੀ ਸੀਮਾ ਕੋਲ, ਮਾਂ ਕਿਧਰੇ ਨਹੀਂ ਸੀ
ਘਰ ਪੁਜੀ ਤਾਂ ਉਹ ਆਖਰੀ ਸਾਹ ਗਿਣ ਰਹੀ ਸੀ-
'ਇਹ ਕੀ?' ਮੈਂ ਤਾਂ ਜਿਵੇਂ ਬੇਹੋਸ਼ ਹੀ ਹੋ ਚੱਲੀ ਸੀ-
'ਮਾਂ!'
ਮੇਰੀ ਆਵਾਜ਼ ਅਤੇ ਹੱਥਾਂ ਦੀ ਛੋਹ ਨਾਲ ਉਹਨੇ ਅੱਖਾਂ ਖੋਲ੍ਹੀਆਂ ਤੇ ਗਹੁ ਨਾਲ ਮੈਨੂੰ ਦੇਖਿਆ। ਮੈਂ ਉਹਦਾ ਸਿਰ ਆਪਣੀ ਗੋਦ ਵਿਚ ਰੱਖਿਆ ਤਾਂ ਉਹਨੇ ਆਖਰੀ ਸਾਹ ਲੈ ਕੇ ਅੱਖਾਂ ਮੀਟ ਲਈਆਂ।
ਮੈਂ ਮਨ ਹੀ ਮਨ ਵਿਚ ਉਹਨੂੰ ਏਨਾ ਹੀ ਕਿਹਾ ਸੀ- 'ਮੇਰੀ ਚਿੰਤਾ ਨਾ ਕਰੀਂ... ਮੈਂ ਠੀਕ ਹਾਂ...'
'ਧੀ ਨੂੰ ਹੀ ਉਡੀਕਦੀ ਸੀ।' ਭਰਜਾਈਆਂ ਨੇ ਰੋਹ ਜਿਹੇ ਨਾਲ ਕਿਹਾ।
'ਮੈਨੂੰ ਪਹਿਲਾਂ ਕਿਉਂ ਨਾ ਦੱਸਿਆ?' ਮੈਂ ਭਰਾਵਾਂ ਨੂੰ ਕਿਹਾ, ਪਰ ਕੋਈ ਨਾ ਬੋਲਿਆ...
ਮੈਂ ਬਿਨ ਕਿਹਾਂ ਹੀ ਮਾਂ ਦੀ ਅੰਤਿਮ ਅਰਦਾਸ ਤਕ ਪਿੰਡ ਬੈਠੀ ਰਹੀ
ਬੁਸ-ਬੁਸ ਕਰਕੇ ਰੋਂਦੀ ਰਹੀ।
ਮਨ ਹੀ ਮਨ 'ਚ ਕਹਿੰਦੀ- 'ਮਾਂ, ਹੋਰ ਕੋਈ ਨਹੀਂ ਤਾਂ ਮੈਂ ਤੇਰੀ ਧੀ ਤਾਂ ਤੇਰੇ ਵਿਛੋੜੇ ਤੇ ਰੋਵਾਂਗੀ ਹੀ...
ਪਿੰਡ ਦੇ ਲੋਕ, ਬਜ਼ੁਰਗ ਔਰਤ ਅਤੇ ਬਾਬੇ ਮੇਰੇ ਕੋਲ ਆ ਕੇ ਬੈਠਦੇ-
'ਤੇਰੀ ਮਾਂ ਹਰ ਵੇਲੇ ਤੈਨੂੰ ਚੇਤੇ ਕਰਦੀ ਸੀ...'
'ਉਹ ਇਕ ਨੇਕ ਔਰਤ ਸੀ...'
'ਧੀ ਦੀ ਕਦਰ ਕਰਨ ਵਾਲੀ ਮਾਂ...'
ਮੈਂ ਸੋਚਦੀ ਸਾਂ-ਮੇਰੀ ਮਾਂ ਦਾ ਸਰੀਰ ਹੀ ਖਤਮ ਹੋਇਐ, ਮਰ ਕੇ ਤਾਂ ਉਹ ਮੇਰੇ ਮਨ ਤਨ 'ਚ ਵਸ ਗਈ ਹੈ...'
ਪਤਾ ਨਹੀਂ ਕਿਵੇਂ, ਮਨ ਵਿਚ ਸੋਚਦੀ ਸਾਂ-'ਕਦੀ ਕਦੀ ਪੇਕੇ ਪਿੰਡ ਜਾਣਾ ਚਾਹੀਦਾ ਹੈ, ਮੇਰੇ ਭਰਾ ਹਨ, ਉਥੇ ਭਰਜਾਈਆਂ ਵੀ ਨੇ...'
ਪਤਾ ਨਹੀਂ ਮੈਂ ਕਿਵੇਂ ਹੁਸ਼ਿਆਰਪੁਰੋਂ ਜਲੰਧਰ ਦੀ ਬੱਸ ਵਿਚ ਬੈਠਣ ਦੀ ਬਜਾਏ ਫਗਵਾੜੇ ਜਾਣ ਵਾਲੀ ਬੱਸ ਵਿਚ ਬੈਠ ਗਈ, ਤੇ ਭੁਲਾਰਾਈ ਪਿੰਡ ਦੇ ਗੇਟ ਕੋਲ ਉੱਤਰ ਗਈ...ਉਥੇ ਹੀ ਖੇਤਾਂ ਦੇ ਕਿਨਾਰੇ ਲੱਗੀਆਂ ਹੋਈਆਂ ਟਾਹਲੀਆਂ ਦੀ ਛਾਵੇਂ ਮੇਰੀ ਮਾਂ ਖਲੋਤੀ ਹੋਈ ਮੇਰੀ ਉਡੀਕ ਕਰ ਰਹੀ ਹੁੰਦੀ ਸੀ...
'ਕੀ ਹੁਣ ਵੀ?' ਮੇਰੇ ਅੰਦਰੋਂ ਇਕ ਭਾਵੁਕ ਉਬਾਲ ਉਠਿਆ ਸੀ, ਪਰ ਹੁਣ ਉਥੇ ਟਾਹਲੀਆਂ ਕਿਧਰੇ ਨਹੀਂ ਸਨ। ਭਰਾਵਾਂ ਨੇ ਜ਼ਮੀਨ ਵੰਡ ਕੇ ਘਰ-ਅਲੱਗ ਅਲੱਗ ਕਰ ਲਏ ਸਨ...
ਮੈਂ ਕਿਸ ਕੋਲ ਜਾਵਾਂਗੀ?
'ਆ ਗਈ ਏਂ ਪ੍ਰਾਹੁਣੀਏ?' ਮੇਰੇ ਅੰਦਰੋਂ ਇਕ ਆਵਾਜ਼ ਉਭਰੀ- 'ਮਾਂ ਹੁਣ ਨਹੀਂ ਤੂੰ ਮੈਨੂੰ ਪੁਛੇਂਗੀ?' ਉਥੇ ਕੋਈ ਆਵਾਜ਼ ਨਹੀਂ ਸੀ।
ਸਿਖਰ ਦੁਪਹਿਰ ਸੀ, ਪਰ ਕਿਧਰੇ ਛਾਂ ਨਹੀਂ ਸੀ।
ਟਾਹਲੀਆਂ ਦੀ ਥਾਂ ਸਫੇਦਿਆਂ ਨੇ ਲੈ ਲਈ ਸੀ...
ਸਭ ਕੁਝ ਅਜਨਬੀ ਮਹਿਸੂਸ ਹੋਇਆ ਕਿਹੀ ਬੇਦਰਦ ਰੁੱਤ ਸੀ!
ਕੀ ਮੇਰੇ ਪੇਕਿਆਂ ਦੇ ਘਰ ਕਿਸੇ ਨੂੰ ਨਹੀਂ ਪਤਾ ਲੱਗਾ...ਕਿ?
ਮੇਰੇ ਕਦਮ ਉਥੇ ਹੀ ਰੁੱਕ ਗਏ...
ਇਸ ਪਿੰਡ 'ਚ ਮੇਰਾ ਜਨਮ ਹੋਇਆ, ਬਚਪਨ ਬੀਤਿਆ ਅਤੇ ਜੋਬਨ ਦਾ ਆਰੰਭ ਹੋਇਆ ਸੀ...
ਫੇਰ ਮੇਰੀ ਮਾਂ ਨੇ ਇਕ ਗੱਭਰੂ ਨਾਲ ਫੇਰੇ ਦੇ ਕੇ ਮੈਨੂੰ ਉਹਦੇ ਨਾਲ ਤੋਰ ਦਿੱਤਾ ਸੀ-
ਸਾਡੇ ਘਰ ਆਉਂਦੀ ਤਾਂ ਆਪਣੇ ਜੁਆਈ ਨੂੰ ਗਦਗਦ ਭਾਵ ਨਾਲ ਕਹਿੰਦੀ- 'ਮੇਰੀ ਧੀ ਨੇ ਤੇਰੇ ਘਰ ਨੂੰ ਸਵਰਗ ਬਣਾ ਦਿੱਤੈ...'
ਮੇਰਾ ਪਤੀ ਜਵਾਬ ਦਿੰਦਾ- 'ਮਾਂ ਘਰ ਵੀ ਤੁਹਾਡੀ ਧੀ ਦਾ ਅਤੇ ਮੈਂ ਵੀ...' ਮੇਰੇ ਪਤੀ ਦਾ ਸਹੀ ਜਵਾਬ ਸੀ।
ਮਾਂ ਕਿਸੇ ਅਗੰਮੀ ਖੁਸ਼ੀ 'ਚ ਬੋਲੀ 'ਜੀਉਂਦੇ ਰਹੋ, ਮੇਰੀ ਉਮਰ ਵੀ ਤੁਹਾਨੂੰ ਲੱਗ ਜਾਵੇ...'
ਸਿਖਰ ਦੁਪਹਿਰ ਸੀ, ਸੁੰਨ ਵੀਰਾਨੀ ਸੀ...
ਮੇਰੀ ਮਾਂ ਹੁੰਦੀ-ਤਾਂ...
ਅਗਲੇ ਪਲ ਹੀ ਮੈਂ ਧਰਤੀ-ਆਕਾਸ਼ ਦੇ ਕਾਲਜੇ ਨੂੰ ਚੀਰ ਦੇਣ ਵਾਲੀ ਆਵਾਜ਼ 'ਚ ਪੁਕਾਰਿਆ- 'ਮਾਂ!'

*੯੬-ਗੋਲਡਨ ਐਵਿਨਿਊ-੧*
*ਜਲੰਧਰ-੧੪੪੦੨੨*
*ਫੋਨ-੦੧੮੧-੪੬੧੦੨੬੫*

# ਹਰਲੀਨ

—ਪਿਆਰਾ ਸਿੰਘ ਭੋਗਲ

ਸਕੂਟਰ ਰੋਕ ਕੇ ਘਰ ਦਾ ਬਾਹਰਲਾ ਗੇਟ ਖੋਲ੍ਹ ਰਿਹਾ ਸਾਂ ਕਿ ਅੰਦਰੋਂ ਹਰਲੀਨ ਦੀ ਆਵਾਜ਼ ਆਈ :

"ਵੱਡੇ ਪਾਪਾ! ਵੱਡੇ ਪਾਪਾ!"

ਅੰਦਰ ਲਿਜਾ ਕੇ ਸਕੂਟਰ ਰੋਕਿਆ, ਤਾਂ ਉਹ ਸਕੂਟਰ ਦੇ ਵਿਚਕਾਰਲੇ ਫਰਸ਼ ਉਤੋਂ ਚੌਕੜੀ ਮਾਰ ਕੇ ਬੈਠ ਗਈ।

ਉਸ ਦਾ ਮੇਰੇ ਕਿਨੈਟਿਕ ਹੌਂਡਾ ਸਕੂਟਰ ਦੇ ਪਾਇਦਾਨੀ ਫਰਸ਼ ਉੱਤੇ ਇਉਂ ਬੈਠ ਜਾਣਾ ਹੈਰਾਨੀ ਵਾਲੀ ਗੱਲ ਸੀ। ਉਮਰ ਸਿਰਫ ਇਕ ਸਾਲ ਸੀ। ਉਹ ਫਗਵਾੜੇ ਆਪਣੇ ਪਾਪਾ ਦੇ ਬਜਾਜ ਸਕੂਟਰ ਉੱਤੇ ਸਿਰਫ ਖੜ੍ਹੀ ਹੁੰਦੀ ਸੀ, ਕਿਉਂਕਿ ਉਸਦਾ ਫਰਸ਼ ਪੱਧਰਾ ਨਹੀਂ ਹੁੰਦਾ। ਕਿਨੈਟਿਕ ਹੌਂਡਾ ਸਕੂਟਰ ਦਾ ਪੱਧਰਾ ਫਰਸ਼ ਦੇਖ ਕੇ, ਬਿਨਾਂ ਕਿਸੇ ਦੇ ਦੱਸਿਆਂ, ਚੌਕੜਾ ਮਾਰ ਕੇ ਬੈਠ ਜਾਣਾ, ਉਸ ਦੀ ਤਿੱਖੀ ਬੁੱਧ ਦਾ ਚਮਤਕਾਰ ਲੱਗਦਾ ਸੀ

"ਭਾਪਾ ਜੀ! ਹਰਲੀਨ ਦਾ ਦਿਮਾਗ ਕੰਪਿਊਟਰ ਐ। ਇਸ ਨੂੰ ਤਾਂ ਛੇ ਮਹੀਨੇ ਪਹਿਲਾਂ ਦੀ ਗੱਲ ਨਹੀਂ ਭੁੱਲਦੀ।" ਹਰਲੀਨ ਦੀ ਮੰਮੀ ਦੀਪ ਬੋਲੀ।

"ਅੱਜ ਜਦ ਅਸੀਂ ਘਰ ਵਲ ਨੂੰ ਆ ਰਹੇ ਸਾਂ, ਤਾਂ ਮੋਤਾ ਸਿੰਘ ਨਗਰ ਦਾ ਮੋੜ ਮੁੜਦਿਆਂ ਹੀ ਇਸਨੇ ਦੁਹਾਈ ਦੇਣੀ ਸ਼ੁਰੂ ਕਰ ਦਿੱਤੀ—

"ਜੰਦਰ ਆ ਗਿਆ।" ਡਾਕਟਰ ਸਾਹਿਬ ਨੇ ਆਪਣੀ ਕੋਠੀ ਅੱਗੇ ਕਾਰ ਜਾਣ ਕੇ ਨਾ ਰੋਕੀ। ਤਹਿਸੀਲਦਾਰਾਂ ਦੀ ਕੋਠੀ ਤਕ ਚਲੇ ਗਏ। ਇਹ ਪਿੱਛੇ ਦੇਖਦੀ ਦੇਖਦੀ ਬੋਲੀ।

"ਜੰਦਰ ਜਾਣੇ।" ਇਸ ਲਈ ਜਲੰਧਰ ਆਪਣਾ ਘਰ ਹੀ ਹੈ, ਤੇ ਇਸਨੂੰ ਆਪਣੇ ਘਰ ਦੀ ਪੂਰੀ ਪਛਾਣ ਐ।"

ਟੀ.ਵੀ. ਉਸਦੀ ਮਾਂ ਵੀ ਬਹੁਤ ਦੇਖਦੀ ਹੈ, ਤੇ ਨਾਨੀ ਵੀ। ਜੇ ਦੋਨਾਂ ਦਾ ਵੱਸ ਚੱਲੇ, ਤਾਂ ਟੀ.ਵੀ. ਹਰ ਵੇਲੇ ਲੱਗਾ ਰਹੇ। ਇਸ ਦਾ ਅਸਰ ਹਰਲੀਨ ਉਤੇ ਵੀ ਪੈ ਗਿਆ ਹੈ।

ਆਪਣੀ ਉਮਰ ਦੇ ਸਭ ਬੱਚਿਆਂ ਵਾਂਗ ਦੁੱਧ ਪੀਣਾ ਉਸ ਨੂੰ ਬਹੁਤ ਸੌਖਾ ਲੱਗਦਾ ਹੈ, ਨਿੱਗਰ ਖੁਰਾਕ ਖਾਣੀ ਬਹੁਤ ਔਖੀ, ਅਕਾਊ ਤੇ ਖਪਾਊ। ਪਹਿਲਾਂ ਉਸਨੂੰ ਕੇਲਾ ਮੈਸ਼ ਕਰਕੇ ਜਾਂ ਪਤਲੀ ਦਾਲ ਦੀ ਕੌਲੀ ਖਵਾਣ ਦੀ ਕੋਸ਼ਿਸ਼ ਹੁੰਦੀ ਸੀ, ਪਰ ਉਹ ਦੌੜ ਜਾਂਦੀ।

ਚਲਦਾ ਟੀ.ਵੀ. ਬੰਦ ਹੋ ਜਾਂਦਾ। ਹਰਲੀਨ ਹੈਰਾਨ ਹੋ ਕੇ ਦੇਖਦੀ।

"ਟੀ.ਵੀ. ਲਾਓ।" ਮਾਂ ਜਾਂ ਨਾਨੀ ਨੂੰ ਕਹਿੰਦੀ।

"ਖਾਣਾ ਖਾਣਾ ਪਊ, ਤਾਂ ਟੀ.ਵੀ. ਲੱਗੇਗਾ।" ਵਿਚਾਰੀ ਖਾਣਾ ਖਾਣ ਲਈ ਆ ਜਾਂਦੀ। ਜੇ ਰੰਗੀਲੇ ਭੜਕੀਲੇ



ਇਸ਼ਤਿਹਾਰ ਆ ਰਹੇ ਹੁੰਦੇ, ਤਾਂ ਖਾਣਾ ਖੁਆਣਾ ਹੋਰ ਵੀ ਸੌਖਾ ਹੋ ਜਾਂਦਾ।

"ਇਸ਼ਤਿਹਾਰ ਟੀ.ਵੀ ਉੱਤੇ ਆ ਰਹੇ ਹੋਣ, ਤਾਂ ਇਹ ਅੱਖ ਨਹੀਂ ਝਮਕਦੀ। ਉਸ ਵੇਲੇ ਇਸਦੇ ਮੂੰਹ ਵਿੱਚ ਚਮਚੇ ਭਰ ਕੇ ਪਾਈ ਜਾਓ"— ਨਾਨੀ ਮਹਿੰਦਰ ਕੌਰ ਦੱਸਦੀ।

"ਭਾਪਾ ਜੀ! ਮੈਨੂੰ ਲੱਗਦੇ, ਇਸ ਨੂੰ ਰੰਗਾਂ ਦੀ ਸਮਝ ਬਹੁਤ ਐ। ਕਲਰ ਸੈਂਸ (ਰੰਗ ਸੂਹਜ) ਦੀ ਮਾਲਕ ਬਣੇਗੀ।" ਦੀਪ ਆਪਣੇ ਪ੍ਰਭਾਵ ਦੱਸਦੀ।

ਜਦੋਂ ਘਰ ਦੇ ਕੁੱਤੇ 'ਸੁੰਦਰ' ਨੂੰ ਮਹਿੰਦਰ ਕੌਰ ਸ਼ਾਮ ਨੂੰ ਬਾਹਰ ਲੈ ਕੇ ਜਾਂਦੀ, ਤਾਂ ਹਰਲੀਨ ਜ਼ਿੱਦ ਕਰਦੀ, ਮੈਂ ਵੀ ਜਾਣਾ ਹੈ। ਜਦੋਂ ਨਾਨੀ ਦੋਹਤੀ ਬਾਹਰ ਨਿਕਲਦੀਆਂ ਤਾਂ ਨਵੀਂ ਸਮੱਸਿਆ ਖੜ੍ਹੀ ਹੋ ਜਾਂਦੀ। ਨਾਨੀ ਦੇ ਹੱਥੋਂ ਹਰਲੀਨ ਸੁੰਦਰ ਦੀ ਸੰਗਲੀ ਖੋਹਦੀ। ਸਾਲ ਦੀ ਕੁੜੀ ਚਾਰ-ਪੰਜ ਸਾਲ ਦੇ ਕੁੱਤੇ ਦੀ ਸੰਗਲੀ ਕਿਵੇਂ ਖਿੱਚ ਕੇ ਰੱਖੇਗੀ ? ਉਸ ਨੂੰ ਇਹ ਵੀ ਪ੍ਰਵਾਹ ਨਹੀਂ ਕਿ ਸੜਕ ਉਤੇ ਕਾਰਾਂ ਆ ਜਾ ਰਹੀਆਂ ਹਨ। ਕਿਨਾਰੇ ਕਿਨਾਰੇ ਜਾਂਦੀ ਹਰਲੀਨ ਸੜਕ ਦੇ ਐਨ ਵਿਚਕਾਰ ਤੁਰਨ ਲੱਗਦੀ। ਨਾਨੀ ਦੀ ਜਾਨ ਡਰਦੀ।

ਜਦੋਂ ਨਾਨੀ ਸੁੰਦਰ ਨੂੰ ਖੁਰਾਕ ਪਾਉਂਦੀ, ਤਾਂ ਇਹ ਮੁਸ਼ਕਲ ਹੈ, ਹਰਲੀਨ ਅੰਦਰੋਂ ਦੌੜ ਕੇ ਬਾਹਰ ਨਾ ਆਏ।

ਹਰਲੀਨ ਦੋ ਸਾਲ ਦੀ ਹੋ ਗਈ ਤੇ ਉਹ ਫਗਵਾੜੇ ਤੋਂ ਜਲੰਧਰ ਆਈ, ਤਾਂ ਮੈਂ ਸਲਾਹ ਦਿੱਤੀ ਕਿ ਦੁੱਧ ਜਿੰਨਾ ਮਰਜ਼ੀ ਪੀਵੇ, ਘੱਟ ਤੋਂ ਘੱਟ ਇੱਕ ਪਰਾਉਂਠੀ ਸਵੇਰੇ ਤੇ ਇੱਕ ਪਰਾਉਂਠੀ ਸ਼ਾਮ ਨੂੰ ਜ਼ਰੂਰ ਖੁਆਉ।

"ਆਪੇ, ਆਪੇ।" ਜਦੋਂ ਪਰਾਉਂਠੀ ਆ ਗਈ।

ਛੋਟੇ ਮੇਜ਼ ਉੱਤੇ ਪਲੇਟ ਰੱਖ ਦਿੱਤੀ ਗਈ। ਹਰਲੀਨ ਨੇ ਚਮਚੇ ਨਾਲ ਪਰਾਉਂਠੀ ਉਤੇ ਰੱਖਿਆ ਮੱਖਣ ਚੁੱਕ ਕੇ ਮੂੰਹ ਵਿੱਚ ਪਾ ਲਿਆ। ਕੁਝ ਫਰਸ਼ ਉਤੇ ਕਿਰ ਗਿਆ। ਮੱਖਣ ਖਤਮ ਹੋਇਆ, ਤਾਂ ਦਹੀਂ ਵਾਲੀ ਪਲੇਟ ਵਿਚੋਂ ਚਮਚੇ ਭਰ ਕੇ ਪਰਾਉਂਠੀ ਉਤੇ ਚੋਪੜਨੇ ਸ਼ੁਰੂ ਕਰ ਦਿੱਤੇ।

"ਤੁਸੀਂ ਆਪ ਕਿਉਂ ਨਹੀਂ ਖੁਆਉਂਦੀਆਂ? ਬਾਕੀ ਸਭ ਕੰਮ ਛੱਡ ਕੇ ਇਸ ਨੂੰ ਪਰਾਉਂਠੀ ਖੁਆਇਆ ਕਰੋ।" ਮੈਂ

ਕਿਹਾ।

ਮਹਿੰਦਰ ਕੌਰ, ਵੱਡਿਆਂ ਨੂੰ ਇਨਾ ਲਾਡ-ਪਿਆਰ ਨਹੀਂ ਕਰਦੀ, ਜਿਨਾ ਨਿੱਕੇ ਬੱਚਿਆਂ ਨੂੰ। ਨਿੱਕੇ ਬੱਚੇ ਉਸਨੂੰ ਖਿਡਾਉਣੇ ਲੱਗਦੇ ਹਨ। ਸੋ, ਉਸ ਨੇ ਬੱਚਿਆਂ ਵਾਲੇ ਲੋਕ-ਗੀਤਾਂ ਦੇ ਟੱਪੇ ਸੁਣਾਉਂਦਿਆਂ ਉਸ ਨੂੰ ਰੋਟੀ ਖੁਆਈ। ਤਾਂ ਵੀ, ਉਹ ਚੱਪਾ ਕੁ ਰੋਟੀ ਛੱਡ ਕੇ ਦੌੜ ਗਈ।

ਅੱਜ ਜਦੋਂ, ਸ਼ਾਮ ਨੂੰ ਮਹਿੰਦਰ ਕੌਰ ਸੁੰਦਰ ਨੂੰ ਲੈ ਕੇ ਬਾਹਰ ਗਈ, ਤਾਂ ਉਸਨੇ ਹਰਲੀਨ ਦੀ ਅੱਖ ਬਚਾਈ। ਪਰ ਹਰਲੀਨ ਨੂੰ ਵਿੜਕ ਹੋ ਗਈ। ਧੜੱਕ ਦੇ ਕੇ ਬੈਠਕ ਦਾ ਦਰਵਾਜ਼ਾ ਖੋਲ੍ਹਿਆ। ਪੋਲਾ ਬੰਦ ਕੀਤਾ ਫਾਟਕ ਵੀ ਧੱਕਾ ਮਾਰ ਕੇ ਖੋਲ੍ਹ ਦਿੱਤਾ। ਸੜਕ ਦੇ ਵਿਚਕਾਰ ਪਹੁੰਚ ਗਈ।

"ਹਾਏ ਮੈਂ ਮਰ ਗਈ। ਇਹ ਕੁੜੀ ਹੈ ਕਿ ਤੂਫ਼ਾਨ ?" ਮਹਿੰਦਰ ਕੌਰ ਨੇ ਉਸ ਨੂੰ ਸੜਕ ਦੇ ਕਿਨਾਰੇ ਵਲ ਨੂੰ ਖਿੱਚਿਆ।

ਪਾਰਕ ਵਿਚ ਪੀਘਾਂ ਤਾਂ ਪਹਿਲਾਂ ਵੀ ਸਨ। ਪਰ ਨਿੱਕੀ ਹੁੰਦੀ ਉਹ ਪੀਘਾਂ ਝੂਟਦੇ ਬੱਚਿਆਂ ਨੂੰ ਸਿਰਫ਼ ਦੇਖਦੀ ਰਹਿੰਦੀ। ਪੀਂਘ ਨਾਲੋਂ ਬੱਚੇ ਉਸਦਾ ਧਿਆਨ ਬਹੁਤ ਖਿੱਚਦੇ। ਪਰ ਅੱਜ ਤਾਂ ਉਹ ਪਾਰਕ ਵਿਚ ਦਾਖਲ ਹੁੰਦੇ ਸਾਰ ਕੁੱਤੇ ਦੀ ਸੰਗਲੀ ਛੱਡ ਕੇ ਪੀਂਘ ਤਕ ਪਹੁੰਚ ਗਈ।

"ਸੋਨਾ! ਤੂੰ ਡਿੱਗ ਪਏਂਗੀ।" ਮਹਿੰਦਰ ਕੌਰ ਨੇ ਕਿਹਾ।

"ਨਹੀਂ ਮੈਂ ਝੂਟੇ ਮਾਟੇ ਕਰਨੇ ਆਂ।"

ਮਹਿੰਦਰ ਕੌਰ ਨੇ ਉਸ ਨੂੰ ਪੀਂਘ ਦੀ ਫੱਟੀ ਉਤੇ ਬੈਠਾਇਆ, ਪੀਂਘ ਦੇ ਸੰਗਲ ਆਪ ਪਕੜ ਕੇ ਹੌਲੀ ਹੌਲੀ ਪੀਂਘ ਧੱਕੀ। ਪਰ ਹਰਲੀਨ ਆਪਣੇ ਸਰੀਰ ਦੀ ਤਾਕਤ ਨਾਲੋਂ ਵੱਧ, ਆਪਣੇ ਆਪ, ਪੀਂਘ ਨੂੰ ਹੁਲਾਰਾ ਦੇਣ ਦਾ ਯਤਨ ਕਰ ਰਹੀ ਸੀ। ਮਹਿੰਦਰ ਕੌਰ ਨੇ ਪੀਂਘ ਨੂੰ ਥੋੜ੍ਹਾ ਹੋਰ ਧੱਕਿਆ। ਪਰ ਡਰਦੀ ਸੀ, ਇਹ ਡਿਗ ਨਾ ਪਏ। ਪਰ ਹਰਲੀਨ ਨਹੀਂ ਡਰੀ। ਹਰਲੀਨ ਨੇ ਸੰਗਲਾਂ ਨੂੰ ਹੱਥ ਮਜ਼ਬੂਤੀ ਨਾਲ ਪਾਇਆ ਹੋਇਆ ਸੀ। ਤੇ ਉਹ ਡਰੇ ਬਿਨਾਂ ਪੀਂਘ ਝੂਟਣਾ ਜਾਰੀ ਰੱਖਣਾ ਚਾਹੁੰਦੀ ਸੀ।

ਹੁਣ ਸ਼ਾਮ ਨੂੰ ਘਰੋਂ ਬਾਹਰ ਜਾਣ ਲਈ ਸੁੰਦਰ ਤੋਂ ਬਿਨਾਂ ਪੀਂਘ ਵੀ ਇੱਕ ਖਿੱਚ ਬਣ ਗਈ ਸੀ। ਮਹਿੰਦਰ ਕੌਰ ਜਾਣ ਵਿੱਚ ਘੌਲ ਕਰਦੀ, ਪਰ ਹਰਲੀਨ ਸ਼ਾਮ ਪੈਂਦੇ ਸਾਰ ਪਾਰਕ ਜਾਣ ਲਈ ਜ਼ਿੱਦ ਕਰਦੀ। ਉਹ ਸੜਕ ਜਾਂ ਪਾਰਕ ਦੀਆਂ ਰਵਸ਼ਾਂ ਉਤੇ ਦੌੜਾਂ ਵੀ ਲਾਉਂਦੀ। ਸਰੀਰੋਂ ਉਹ ਬਹੁਤ ਮਜ਼ਬੂਤ ਨਹੀਂ ਲੱਗਦੀ ਸੀ, ਪਰ ਉਸ ਦਾ ਮਨ ਕਰਦਾ, ਉਹ ਦੌੜੇ, ਖੇਡੇ ਤੇ ਕੁਝ ਨਾ ਕੁਝ ਕਰੇ।

ਉਸ ਪਾਸ ਸੋਹਣੀਆਂ ਸੋਹਣੀਆਂ ਗੁੱਡੀਆਂ ਸਨ। ਖਿਡਾਉਣਿਆਂ ਦੀ ਸ਼ਕਲ 'ਚ ਬਣੇ ਹੋਏ ਕੁੱਤੇ, ਬਿੱਲੀਆਂ, ਰੇਲ-ਗੱਡੀਆਂ ਸਨ। ਇੱਕ ਸਾਈਕਲ ਸੀ।

ਪਰ ਇੱਕ ਸਭ ਤੋਂ ਪੁਰਾਣੀ ਗੁੱਡੀ, ਜਿਸਦੇ ਕੱਪੜੇ ਮੈਲੇ ਹੋ ਗਏ ਸਨ, ਅੰਗ ਲਟਕ ਗਏ ਸਨ, ਉਹ ਮੋਢੇ ਉੱਤੇ ਚੁੱਕੀ ਫਿਰਦੀ। ਲਿਆ ਕੇ ਸੋਫ਼ਾ-ਸੈੱਟ ਉਤੇ ਬੈਠਾ ਦਿੰਦੀ, ਜਿਵੇਂ ਸੱਚ-ਮੁੱਚ ਦਾ ਬੱਚਾ ਹੋਵੇ।

"ਹਰਲੀਨ। ਇਹ ਗੰਦੀ ਗੁੱਡੀ ਚੁੱਕ ਏਥੋਂ। ਦੂਜੀ ਗੁੱਡੀ ਲੈ ਲੈ।" ਦੀਪ ਨੇ ਕਿਹਾ।

ਪਰ ਹਰਲੀਨ ਨੇ ਜਿਵੇਂ ਸੁਣਿਆ ਹੀ ਨਹੀਂ।

ਸਾਈਕਲ ਜੇ ਨਹੀਂ ਚਲਾਉਣਾ, ਤਾਂ ਨਹੀਂ ਚਲਾਉਣਾ। ਪਰ ਜੇ ਚਲਾਉਣਾ ਹੈ, ਤਾਂ ਪਿੱਛੇ ਜਾ ਅੱਗੇ ਇਕ ਗੁੱਡੀ ਵੀ ਬੈਠਾ ਲੈਣੀ ਹੈ। ਜੇ ਦਿਲ ਕੀਤਾ, ਤਾਂ ਬੈਠਕ ਵਿਚ ਹੀ, ਫਰਨੀਚਰ ਨਾਲ ਬਹੁਤੀ ਰੁਕੀ ਥਾਂ ਹੋਣ ਦੇ ਬਾਵਜੂਦ, ਬੜੀ ਜੁਗਤ ਨਾਲ ਸਾਈਕਲ ਲੰਘਾ ਲੈਣਾ ਹੈ। ਟੀ.ਵੀ. ਦੇ ਅੱਗੇ ਸਾਈਕਲ ਉਤੇ ਗੇੜੇ ਕੱਢਣੇ ਹਨ। ਪਰ ਜੇ ਸਾਈਕਲ ਤੋਂ ਦਿਲ ਅੱਕਿਆ ਤਾਂ ਸਾਈਕਲ ਟੇਢਾ ਕਰ ਛੱਡਿਆ। ਚੁੱਕੋ ਚਾਹੇ ਨਾ ਚੁੱਕੋ।

ਉਸਦੀ ਮੰਮੀ ਦੀਪ ਦੀ ਲੱਤ ਉਤੇ ਸੱਟ ਲੱਗ ਗਈ। ਉਸ ਨੂੰ ਲਗਾਤਾਰ ਬਿਨਾਂ ਹਿੱਲਿਆਂ ਬਿਸਤਰੇ ਉਤੇ ਲੇਟੇ ਰਹਿਣ ਦਾ ਹੁਕਮ ਹੋ ਗਿਆ। ਹਰਲੀਨ ਨੂੰ ਮੰਮੀ ਦਾ ਡਿੱਗਣਾ ਤੇ ਸੱਟ ਲੱਗਣਾ ਨਹੀਂ ਭੁੱਲਦਾ। ਕਈ ਮਹੀਨੇ ਲੰਘ ਜਾਣ ਦੇ ਬਾਵਜੂਦ ਹਰ ਨਵੇਂ ਆਏ ਵਿਅਕਤੀ ਨੂੰ ਬੜੀ ਹੈਰਾਨੀ ਨਾਲ, ਬਿਨਾਂ ਪੁੱਛਿਆਂ, ਪਹਿਲੀ ਗਲ ਦੱਸਦੀ ਹੈ—

"ਅੰਕਲ! ਮੰਮੀ ਨੂੰ ਹਾਇ ਹੋ ਗਈ।"

ਫੇਰ ਇੱਕ ਪਾਸੇ ਨੂੰ ਸਰੀਰ ਝੁਕਾ ਕੇ ਕਹਿੰਦੀ ਹੈ—

ਮੰਮੀ ਡਿੱਗ ਪਈ ਸੀ।"

ਦੀਪ ਦੀ ਠੀਕ ਤੀਮਾਰਦਾਰੀ ਲਈ ਉਹਨੂੰ ਜਲੰਧਰ ਪੇਕੇ ਘਰ ਲਿਆਂਦਾ ਗਿਆ। ਹਰਲੀਨ ਨੇ ਆਉਣਾ ਹੀ ਸੀ। ਨਾਨੀ ਦੀ ਮਦਦ ਲਈ ਦਾਦੀ ਲੁਧਿਆਣਿਓਂ ਆਈ। ਹਰਲੀਨ ਹੁਣ ਤੱਕ ਇਕ ਅੱਧ ਦਿਨ ਲਈ ਜਾਣ ਤੋਂ ਬਿਨਾਂ, ਦਾਦਕੇ ਲੰਬਾ ਸਮਾਂ ਰਹੀ ਹੀ ਨਹੀਂ ਸੀ। ਇਸ ਲਈ ਦਾਦੀ ਨਾਲ ਨਾਨੀ ਵਾਂਗ ਘੁਲੀ-ਮਿਲੀ ਨਹੀਂ ਸੀ।

ਮੰਮੀ ਦੇ ਕਹਿਣ ਉੱਤੇ ਉਸ ਨੇ ਦਾਦੀ ਨੂੰ ਦੋਵੇਂ ਹੱਥ ਜੋੜ ਕੇ ਸਤਿ ਸ੍ਰੀ ਅਕਾਲ ਕਹੀ।

ਸ਼ਾਮ ਨੂੰ ਦਾਦੀ ਨੇ ਰਸੋਈ 'ਚ ਚਪਾਤੀਆਂ ਉਤਾਰੀਆਂ। ਇੱਕ ਛੋਟੀ ਪਰਾਉਂਠੀ ਹਰਲੀਨ ਲਈ ਪਕਾਈ।

"ਬੀ ਜੀ! ਇਸ ਨੂੰ ਆਪ ਪਰਾਉਂਠੀ ਖੁਆ ਦਿਉ। ਫੇਰ ਆਪਾਂ ਖਾਵਾਂਗੇ।" ਦੀਪ ਨੇ ਕਿਹਾ।

ਦਾਦੀ ਪਲੇਟ 'ਚ ਰੋਟੀ ਰੱਖ ਕੇ ਲੈ ਆਈ। ਪਰ ਹਰਲੀਨ ਨੇ ਖਾਣ ਤੋਂ ਇਨਕਾਰ ਕਰ ਦਿੱਤਾ।

ਅਗਲੀ ਸਵੇਰ ਨਹਾਉਣ, ਕੱਪੜੇ ਬਦਲਣ ਤੇ ਸਿਰ ਵਾਹੁਣ ਦਾ ਵਕਤ ਆਇਆ, ਤਾਂ ਉਸ ਨੇ ਫੇਰ ਦਾਦੀ ਨੂੰ ਇਨਕਾਰ ਕਰ ਦਿੱਤਾ।

ਇੱਥੋਂ ਤੱਕ ਕਿ ਜੇ ਪੌਟੀ (ਟੱਟੀ) ਲਈ ਗਈ, ਤਾਂ ਦਾਦੀ

ਤੋਂ ਸਰੀਰ ਸਾੜ ਕਰਾਉਣ ਤੋਂ ਇਨਕਾਰ ਕਰ ਦਿੱਤਾ।

ਦਾਦੀ ਦੇ ਮਨ ਨੂੰ ਚੋਟ ਲੱਗੀ।

ਅੱਜ ਉਸ ਦੇ ਪਾਪਾ ਵੀ ਫਗਵਾੜੇ ਦੇ ਹਸਪਤਾਲ ਤੋਂ ਵਿਹਲੇ ਹੋ ਕੇ ਆ ਗਏ ਸਨ। ਪਾਪਾ ਅੱਖਾਂ ਦੇ ਡਾਕਟਰ ਹਨ। ਘਰ ਵਿੱਚ ਮਰੀਜ਼ ਆ ਜਾਂਦੇ ਹਨ। ਹਰਲੀਨ ਬੈਟਰੀ ਨਾਲ ਮਰੀਜ਼ਾਂ ਦੀਆਂ ਅੱਖਾਂ ਦਾ ਮੁਆਇਨਾ ਕਰਦਿਆਂ ਪਾਪਾ ਨੂੰ ਅਕਸਰ ਦੇਖਦੀ ਰਹੀ ਹੈ, ਅੱਜ ਜਦੋਂ ਪਾਪਾ ਬੈਠਕ 'ਚ ਬੈਠੇ ਚਾਹ ਪੀ ਰਹੇ ਸਨ, ਤਾਂ ਸਹਿਜ ਸੁਭਾਅ ਹਰਲੀਨ ਨੇ ਪਾਪਾ ਦੀ ਬੈਟਰੀ ਚੁੱਕੀ, ਤੇ ਬਾਹਰ ਸੁੰਦਰ ਪਾਸ ਪਹੁੰਚ ਗਈ।

ਕੁੱਤੇ ਸੁੰਦਰ ਦੀਆਂ ਅੱਖਾਂ ਖੋਲ੍ਹ ਕੇ ਬੈਟਰੀ ਨਾਲ ਦੇਖੀਆਂ। "ਠੀਕ ਆ। ਦਵਾਈ ਪਾਈਂ।" ਸੁੰਦਰ ਨੂੰ ਹਰਲੀਨ ਨੇ ਆਖਿਆ।

ਡਾਕਟਰ ਪਾਪਾ ਨੇ ਦੇਖਿਆ, ਤਾਂ ਭੱਜੇ ਭੱਜੇ ਬਾਹਰ ਗਏ, ਤੇ ਹਰਲੀਨ ਨੂੰ ਚੁੱਕ ਕੇ ਅੰਦਰ ਲਿਆਏ। ਵਾਸ਼ ਬੇਸਨ ਉੱਤੇ ਜਾ ਕੇ ਉਸ ਦੇ ਹੱਥ ਧੋਤੇ। ਉਹ ਪਹਿਲਾਂ ਤੋਂ ਹੀ ਇਹ ਗੱਲ ਪਸੰਦ ਨਹੀਂ ਕਰਦੇ ਕਿ ਹਰਲੀਨ ਕੁੱਤੇ ਨਾਲ ਜ਼ਿਆਦਾ ਖੇਲ੍ਹੇ ਜਾਂ ਉਸ ਨੂੰ ਹੱਥ ਵੀ ਲਾਵੇ। ਉਨ੍ਹਾਂ ਨੂੰ ਡਰ ਹੈ ਕਿ ਕੁੱਤੇ ਨੂੰ ਛੂਹਣ ਨਾਲ ਛੂਤ ਦੀ ਬਿਮਾਰੀ ਹੋ ਸਕਦੀ ਹੈ।

"ਤੁਸੀਂ ਇਸ ਨੂੰ ਕੁੱਤੇ ਪਾਸ ਜਾਣ ਕਿਉਂ ਦਿੰਦੇ ਹੋ ?"

"ਬੇਟਾ! ਇਹ ਰੁਕਦੀ ਹੈ ?" ਨਾਨੀ ਨੇ ਕਿਹਾ।

"ਨਾਨੀ ਨੇ ਇਸਨੂੰ ਬਹੁਤੀ ਭੂਹੇ ਚੜ੍ਹਾਇਆ ਹੋਇਆ ਹੈ। ਬੱਚਾ ਇਨਾ ਕਿਉਂ ਮਾਨ-ਮਤੀਆ ਹੋਵੇ ? ਦਾਦੀ ਨੇ ਕਿਹਾ।

ਨਾਨੀ ਨੂੰ ਅਚਾਨਕ ਆਪਣੀ ਨੂੰਹ ਪਾਸ ਬਟਾਲੇ ਜਾਣਾ ਪੈ ਗਿਆ।

"ਸੋਨਾ! ਮੈਂ ਤੇਰੀ ਮਾਮੀ ਪਾਸ ਜਾ ਆਵਾਂ ? ਮੈਂ ਛੇਤੀ ਆ ਜਾਵਾਂਗੀ।"

"ਮੈਂ ਵੀ ਜਾਣਾ ਐ।" ਹਰਲੀਨ ਨੇ ਨਾਨੀ ਦੀ ਉਂਗਲੀ ਘੁੱਟ ਕੇ ਫੜ ਲਈ।"

"ਨਹੀਂ। ਨਹੀਂ ਤੋਤਿਆ। ਤੇਰੇ ਬਿਨਾਂ ਬਿਸਤਰੇ ਉੱਤੇ ਪਈ ਮੰਮੀ ਨਾਲ ਸੋਹਣੀਆਂ ਸੋਹਣੀਆਂ ਗੱਲਾਂ ਕੌਣ ਕਰੂਗਾ ? ਮੰਮੀ ਉਦਾਸ ਹੋ ਜਾਊ।" ਨਾਨੀ ਨੇ ਸਮਝਾਇਆ। "ਤੂੰ ਮੰਮੀ ਦੇ ਬਿਸਤਰੇ ਉਤੇ ਬੈਠ ਕੇ ਮੰਮੀ ਨਾਲ ਗੱਲਾਂ ਕਰ। ਮੈਂ ਛੇਤੀ ਆ ਜਾਊਂਗੀ।"

"ਅੱਛਾ ਜੀ।" ਹਰਲੀਨ ਮੰਨ ਗਈ। ਨਾਨੀ ਦੋ ਮਹੀਨੇ ਨਹੀਂ ਮੁੜ ਸਕੀ। ਘਰ ਵਿੱਚ ਹੁਣ ਬਿਸਤਰੇ ਤੇ ਪਈ ਹਰਲੀਨ ਦੀ ਮੰਮੀ ਦੀਪ ਸੀ, ਦਾਦੀ ਸੀ ਤੇ ਜਾਂ ਹਰ ਵੇਲੇ ਕੁਝ ਨਾ ਕੁਝ ਬੋਲਦੀ ਤੇ ਟਪਦੀ-ਕੁੱਦਦੀ ਹਰਲੀਨ ਸੀ। ਪਿਤਾ ਤਾਂ ਬਹੁਤਾ ਸਮਾਂ ਮਰੀਜ਼ਾਂ ਨਾਲ ਘਿਰੇ ਰਹਿੰਦੇ।

ਹੁਣ ਹਰਲੀਨ ਨੂੰ ਦਾਦੀ ਦੇ ਸਾਥ ਦੀ ਲੋੜ ਸੀ, ਤੇ ਦਾਦੀ ਨੂੰ ਹਰਲੀਨ ਦੀ ਰੌਣਕ ਦੀ। ਹੌਲੀ ਹੌਲੀ ਹਰਲੀਨ ਨਾਨੀ ਵਾਂਗ ਹੀ ਦਾਦੀ ਨਾਲ ਘੁਲ-ਮਿਲ ਗਈ।

ਹਰਲੀਨ ਜਿਉਂ-ਜਿਉਂ ਵੱਡੀ ਹੋ ਰਹੀ ਸੀ, ਤਿਉਂ ਤਿਉਂ ਵਧੇਰੇ ਖ਼ਤਰੇ ਵਾਲੀਆਂ ਥਾਵਾਂ ਵਲ ਨੂੰ ਦੌੜਦੀ। ਭਕਾਨਿਆਂ ਵਾਲਾ ਨਜ਼ਰ ਆਉਂਦਾ, ਤਾਂ ਉਪਰਲੀ ਮੰਜ਼ਲਾਂ ਤੋਂ ਤੇਜ਼ੀ ਨਾਲ ਪੌੜੀਆਂ ਉਤਰਦੀ। ਮਰੂੰਡਾ ਵੇਚਣ ਵਾਲੇ ਭਾਈ ਦਾ ਹੋਕਾ ਸੁਣਦੀ, ਤਾਂ ਦਾਦੀ ਦੀ ਉਂਗਲੀ ਖਿਚਦੀ"– ਮੂੰਡਾ ਲੈਣਾ ਐ।"

ਬਿਰਧ ਦਾਦੀ ਰਸੋਈ ਦਾ ਕੰਮ ਕਰਦੀ ਤੇ ਹਰਲੀਨ ਦੀਆਂ ਫਰਮਾਇਸ਼ਾਂ ਪੂਰੀਆਂ ਕਰਦੀ ਕਰਦੀ ਹੰਭ ਜਾਂਦੀ। ਦਾਦੀ ਸ਼ਾਮ ਨੂੰ ਕਹਿੰਦੀ– "ਮੇਰੀਆਂ ਤਾਂ ਹਰਲੀਨ ਲੱਤਾਂ ਦੁਖਣ ਲੱਗ ਪਈਆਂ।

"ਤੁਸੀਂ ਮੇਰੇ ਪਾਪਾ ਨੂੰ ਕਹੋ। ਉਹ ਦਾਈ (ਦਵਾਈ) ਦੇਣਗੇ। ਫੇਰ ਲੱਤਾਂ ਨਹੀਂ ਦੁਖਣਗੀਆਂ ਮੈਂ ਪਾਪਾ ਨੂੰ ਕਹਾਂ ?"

"ਨਹੀਂ! ਦਵਾਈ ਮੈਂ ਲੈ ਲਈ ਐ। ਲੱਤਾਂ ਫੇਰ ਵੀ ਦੁਖਦੀਆਂ ਐ।"

"ਮੈਂ ਘੁੱਟ ਦਿਆਂ ? ਤੁਸੀਂ ਲੇਟੋ। ਮੈਂ ਲੱਤਾਂ ਘੁਟਾਂਗੀ।"

"ਤੂੰ ਤਾਂ ਨਿੱਕੀ ਜਿਹੀ ਐਂ।"

"ਮੈਂ ਫੇਰ ਵੀ ਲੱਤਾਂ ਘੁੱਟ ਸਕਦੀ ਆਂ। ਜਦੋਂ ਨਾਨੀ ਜੀ ਦੀਆਂ ਲੱਤਾਂ ਦੁੱਖਦੀਆਂ ਸੀ, ਉਹ ਮੈਨੂੰ ਆਪਣੀਆਂ ਲੱਤਾਂ ਉਤੇ ਖੜ੍ਹੀ ਕਰ ਲੈਂਦੀ ਸੀ। ਫੇਰ ਕਹਿੰਦੇ ਸੀ, ਆਹ! ਸੋਨਾ! ਬੜਾ ਆਰਾਮ ਆਇਆ ਐ।"

ਦਾਦੀ ਲੇਟਦੀ, ਤਾਂ ਹਰਲੀਨ ਨਿੱਕੇ ਨਿੱਕੇ ਹੱਥਾਂ ਨਾਲ ਦਾਦੀ ਦੀਆਂ ਲੱਤਾਂ ਦਬਾਉਂਦੀ।

ਹੁਣ ਦਾਦੀ ਵੀ ਨਾਨੀ ਵਾਂਗ ਹਰਲੀਨ ਨੂੰ "ਤੋਤਾ" ਕਹਿੰਦੀ। ਜੇ ਹਰਲੀਨ ਸੁੱਤੀ ਹੁੰਦੀ, ਤਾਂ ਦਾਦੀ ਕਹਿੰਦੀ, "ਘਰ ਕਿੰਨਾ ਸੁੰਨਮਸਾਨ ਐ ? ਤੋਤਾ ਜਿਉਂ ਨਹੀਂ ਬੋਲਦਾ।"

ਦੀਪ ਹੁਣ ਬਿਸਤਰੇ ਤੋਂ ਉੱਠਕੇ ਤੁਰਨ ਲੱਗ ਪਈ ਸੀ। ਦਾਦੀ ਨੇ ਵਾਪਸ ਲੁਧਿਆਣੇ ਜਾਣ ਦਾ ਫੈਸਲਾ ਕਰ ਲਿਆ। ਪਿੱਛਿਉਂ ਦੂਜੀਆਂ ਨੂੰਹਾਂ ਦੇ ਸੁਨੇਹੇ ਆ ਰਹੇ ਸਨ।

ਪਰ ਹਰਲੀਨ ਤਾਂ ਦਾਦੀ ਦੇ ਵਾਪਸ ਜਾਣ ਦੀ ਖ਼ਬਰ ਸੁਣ ਕੇ ਹੈਰਾਨ ਰਹਿ ਗਈ। ਜਿਵੇਂ ਸੋਚ ਰਹੀ ਹੋਵੇ, ਇਹ ਕਿਵੇਂ ਹੋ ਸਕਦਾ ਐ ?

"ਮੈਂ ਫੇਰ ਆ ਜਾਊਂਗੀ, ਹਰਲੀਨ!" ਦਾਦੀ ਬੋਲੀ।

"ਨਹੀਂ ਜਾਣਾ।"

ਨਿੱਕੀ ਜਿਹੀ ਹਰਲੀਨ ਦਾਦੀ ਦਾ ਰਾਹ ਰੋਕੀ ਖੜ੍ਹੀ ਸੀ। ਮਾਂ ਨੇ ਸਮਝਾਇਆ। ਪਿਉ ਨੇ ਸਮਝਾਇਆ।

"ਚਲੋ! ਬੀ ਜੀ ਨੂੰ ਬੱਸ ਵਿਚ ਬਿਠਾ ਆਈਏ। ਆਪਾਂ ਸਾਰੇ ਬੱਸ-ਸਟੈਂਡ ਚਲਦੇ ਆਂ" ਪਿਤਾ ਨੇ ਹਰਲੀਨ ਨੂੰ ਕੁੱਛੜ ਚੁੱਕ ਕੇ ਪੁਚਕਾਰਿਆ।

ਪਰ ਹਰਲੀਨ ਦਾਦੀ ਦਾ ਰਾਹ ਛੱਡਣ ਲਈ ਤਿਆਰ ਨਹੀਂ ਸੀ।

ਜੇ ਮਾਂ ਨੇ ਘੂਰੀ ਵੱਟ ਕੇ ਹਰਲੀਨ ਨੂੰ ਖਿੱਚਿਆ ਤਾਂ ਹਰਲੀਨ ਦੀਆਂ ਅੱਖਾਂ ਵਿਚੋਂ ਮੋਤੀਆਂ ਵਰਗੇ ਮੋਟੇ ਮੋਟੇ ਹੰਝੂ ਆ ਗਏ। ਜੇ ਪਿਤਾ ਨੇ ਕਿਹਾ, "ਬੀ ਜੀ! ਤੁਸੀਂ ਪਉੜੀਆਂ ਉਤਰੋ। ਆਪੇ ਚੁੱਪ ਕਰ ਜਾਏਗੀ", ਤਾਂ ਹਰਲੀਨ ਬਹੁਤ ਉੱਚੀ ਆਵਾਜ਼ ਨਾਲ ਰੋਣ ਲੱਗ ਪਈ।, "ਬੀ ਜੀ! ਤੁਸੀਂ ਨਾ ਜਾਓ।"

ਹਰਲੀਨ ਰੋਂਦੀ ਰੋਂਦੀ ਜ਼ਮੀਨ ਉਤੇ ਲੇਟ ਗਈ। ਹਰਲੀਨ ਦੇ ਮੋਹ-ਭਰੀ ਜ਼ਿਦ ਦੇਖ ਕੇ ਪਿਤਾ ਹੈਰਾਨ ਸੀ। ਦਾਦੀ ਹੈਰਾਨ ਸੀ।

"ਬੜੀ ਮੋਹ-ਖੋਰੀ ਕੁੜੀ ਏ," ਦਾਦੀ ਬੋਲੀ।

"ਬੀ ਜੀ! ਬੱਚਿਆਂ ਵਿਚ ਮੇਰ-ਤੇਰ ਨਹੀਂ ਹੁੰਦਾ। ਇਹ ਤਾਂ ਸਭ ਨੂੰ ਪਿਆਰ ਦਿੰਦੇ ਐ। ਸਭ ਤੋਂ ਪਿਆਰ ਮੰਗਦੇ ਐ।" ਦੀਪ ਬੋਲੀ।

*੯੮੭੨੦-੪੨੬੧੧*

# ਦੋ ਕਵਿਤਾਵਾਂ/ *—ਚਰਨ ਸੀਚੇਵਾਲਵੀ*

### (੧)

## ਮੈਂ ਸੁਤੰਤਰ ਨਹੀਂ ਹਾਂ

ਮੈਂ ਸੁਤੰਤਰ ਨਹੀਂ ਹਾਂ
ਮੈਂ ਤਾਂ ਸੁਤੰਤਰ ਹੋਣ ਦਾ ਐਵੇਂ ਦੰਭ ਕਰਦਾ ਹਾਂ।

ਸੁਤੰਤਰ ਤਾਂ ਹਰਾ ਹਰਾ ਖੱਬਲ ਘਾਹ ਹੈ
ਜਿਥੇ ਜੀ ਕੀਤਾ ਉਥੇ ਉੱਗਿਆ
ਜਿੱਧਰ ਜੀ ਕੀਤਾ ਓਧਰ ਫੈਲਿਆ।
ਸੁਤੰਤਤਰ ਤਾਂ ਫੁਲ ਹਨ
ਜਿਥੇ ਜੀ ਕੀਤਾ ਹੱਸਣ ਲੱਗ ਪਏ
ਜਿਥੇ ਜੀ ਕੀਤਾ ਤਿੱਤਲੀਆਂ ਨਾਲ ਗੱਲਾਂ ਕਰਨ ਲੱਗੇ।

ਸੁਤੰਤਰ ਤਾਂ ਰੁੱਖ ਹਨ
ਜੇ ਵੱਟ ਲੱਗਾ ਤਾਂ ਬਦਲਾਂ ਨੂੰ ਵਾਜਾਂ ਮਾਰਨ ਲੱਗੇ
ਜੇ ਠੰਡ ਲੱਗੀ ਤਾਂ ਧੁੱਪੇ ਸੀਆ ਸੇਕਣ ਲੱਗੇ।

ਸੁਤੰਤਰ ਤਾਂ ਹਵਾ ਹੈ
ਜੇ ਜੀ ਕੀਤਾ ਤਾਂ ਚੁੱਪ ਰਹੀ
ਜੇ ਜੀ ਕੀਤਾ ਤਾਂ ਹਨੇਰੀ ਬਣ ਕੰਨਾਂ 'ਚ ਸ਼ੂਕਣ ਲੱਗੀ।

ਸੁਤੰਤਰ ਤਾਂ ਚੱਕੀਰਾਹਾ ਹੈ
ਜਿਹੜੇ ਮਰਜ਼ੀ ਰੁੱਖ ਦੀ ਖੋਦੀ 'ਚ ਆਪਣਾ ਘਰ ਬਣਾਇਆ
ਜਿਹੜੀ ਮਰਜ਼ੀ ਰੁੱਖ ਦੀ ਟਾਹਣੀ 'ਤੇ ਬੈਠਾ
ਤੇ ਜਿਹੜਾ ਮਰਜ਼ੀ ਓਥੇ ਗੀਤ ਗਾਇਆ।
ਮੈਂ ਸੁਤੰਤਰ ਨਹੀਂ ਹਾਂ
ਮੈਂ ਤਾਂ ਸੁਤੰਤਰ ਹੋਣ ਦਾ ਐਵੇਂ ਦੰਭ ਕਰਦਾ ਹਾਂ।

### (੨)

## ਏਥੇ ਬਹੁਤ ਕੁਝ ਹੈ

ਏਥੇ ਬਹੁਤ ਕੁਝ ਹੈ ਤੂਤਾਂ ਟਾਲੀਆਂ ਵਰਗਾ
ਏਥੇ ਬਹੁਤ ਕੁਝ ਹੈ ਕਣਕਾਂ ਮੋਲੀਆਂ ਵਰਗਾ
ਏਥੇ ਬਹੁਤ ਕੁਝ ਹੈ ਅੰਬਾਂ ਦੀ ਰੁੱਤ ਵਰਗਾ
ਏਥੇ ਬਹੁਤ ਕੁਝ ਹੈ ਗਾਉਂਦੀ ਕੋਇਲ ਵਰਗਾ
ਏਥੇ ਬਹੁਤ ਕੁਝ ਹੈ ਪੈਲਾਂ ਪਾਉਂਦੇ ਮੋਰਾਂ ਵਰਗਾ
ਏਥੇ ਬਹੁਤ ਕੁਝ ਹੈ ਸੁਹੱਪਣ-ਸੁੰਦਰਤਾ ਵਰਗਾ
ਏਥੇ ਬਹੁਤ ਕੁਝ ਹੈ ਔਰੰਗਜ਼ੇਬ ਦੇ ਹੁਕਮਾਂ ਵਰਗਾ
ਏਥੇ ਬਹੁਤ ਕੁਝ ਹੈ ਮੁਗਲਾਂ ਦੀਆਂ ਫ਼ੌਜਾਂ ਵਰਗਾ
ਏਥੇ ਬਹੁਤ ਕੁਝ ਹੈ ਗਊ ਦੀਆਂ ਕਸਮਾਂ ਵਰਗਾ
ਏਥੇ ਬਹੁਤ ਕੁਝ ਹੈ ਨਗਾਰੇ, ਬਿਗਲਾਂ ਵਰਗਾ
ਏਥੇ ਬਹੁਤ ਕੁਝ ਹੈ ਡਿਉਢਾਂ, ਵਾਰਾਂ ਵਰਗਾ
ਏਥੇ ਬਹੁਤ ਕੁਝ ਹੈ ਬਸੰਤੀ ਪਗੜੀਆਂ ਵਰਗਾ
ਏਥੇ ਬਹੁਤ ਕੁਝ ਹੈ ਸ਼ਹਿਰ ਸਰਹੰਦ ਵਰਗਾ
ਏਥੇ ਬਹੁਤ ਕੁਝ ਹੈ ਸਰਹੰਦ ਦੀਆਂ ਨੀਹਾਂ ਵਰਗਾ
ਏਥੇ ਬਹੁਤ ਕੁਝ ਹੈ ਨੀਹਾਂ 'ਚ ਚਿਣੇ ਸਾਹਿਬਜ਼ਾਦਿਆਂ ਵਰਗਾ।

*੪੨੮, ਗੁਰੂ ਨਾਨਕ ਪੁਰਾ (ਵੈਸਟ)*
*ਡਾਕ : ਚੌਗਿਟੀ, ਜਲੰਧਰ ੧੪੪੦੦੯*

ਗੀਤ

# ਅਸੀਂ ਪੁੱਛਿਆ ਕਿਸੇ ਤੋਂ ਹਾਲ/ *—ਕਰਨੈਲ ਸਿੰਘ ਅਸਪਾਲ*

ਅਸਾਂ ਪੁੱਛਿਆ ਕਿਸੇ ਤੋਂ ਹਾਲ ਤੇ ਕਹਿੰਦੇ ਅਸੀਂ ਕੀ ਦੱਸੀਏ,
ਕੀਤਾ ਗਰਮੀ ਨੇ ਹਾਲੋਂ ਬੇ ਹਾਲ, ਤੇ ਕਹਿੰਦੇ ਅਸੀਂ ਕੀ ਦੱਸੀਏ,

ਸਾਉਣ ਦਾ ਮਹੀਨਾ ਕਹਿੰਦੇ ਠੰਡ ਵਰਤਾਉਂਦਾ ਸੀ,
ਕਾਲੀਆਂ ਘਟਾਵਾਂ ਚਾੜ੍ਹ, ਮੀਂਹ ਬਰਸਾਉਂਦਾ ਸੀ,
ਹੁਣ ਸੁੱਕਿਆਏ ਧਰਤ ਪਤਾਲ, ਤੇ ਕਹਿੰਦੇ ਅਸੀਂ ਕੀ ਦੱਸਈਏ,

ਅੰਬਰਾਂ ਦੇ ਵਿਚੋਂ ਜਿਵੇਂ ਮੁੱਕ ਗਿਅਆ ਪਾਣੀ ਏ,
ਰੱਬ ਨੂੰ ਹੀ ਪਤਾ ਇਹ ਜੋ ਵਿਗੜੀ ਕਹਾਣੀ ਏ,
ਇਹ ਤਾਂ ਬਦਲੀ ਜ਼ਮਾਨੇ ਦੀ ਚਾਲ, ਤੇ ਕਹਿੰਦੇ ਅਸੀਂ ਕੀ....

ਕਿਤੇ ਕੀਤਾ ਡੋਬਾ ਕਿਤੇ ਛਿੱਟਾ ਵੀ ਵਿਖਾਈ ਨਹੀਂ,
ਕਚੇ ਮਨ ਆਈਆਂ ਰੱਬ ਸੁਣਦਾ ਦੁਹਾਈ ਨਹੀਂ
ਜੀਣਾ ਹੋ ਗਿਆ ਹੈ ਉਹਨਾਂ ਦਾ ਮੁਹਾਲ- ਤੇ ਕਹਿੰਦੇ ਅਸੀਂ ਕੀ....

ਪਿੱਪਲਾਂ ਤੇ ਪੀਂਘਾਂ ਦੇ ਹੁਲਾਰੇ ਕੋਈ ਯਾਦ ਨਹੀਂ
ਪੂੜਿਆਂ ਤੇ ਖੀਰਾਂ ਦੇ ਨਜ਼ਾਰੇ ਕੋਈ ਯਾਦ ਨਹੀਂ,
ਗਿੱਧੇ ਭੰਗੜੇ ਦੀ ਸੁਣੀ ਨ, ਧਮਾਲ- ਤੇ ਕਹਿੰਦੇ ਅਸੀਂ ਕੀ ....

'ਅਸਪਾਲ' ਬੇੜੀਆਂ ਚ ਆਪੇ ਵੱਟੇ ਪਾਏ ਨੇ,
ਰੱਬ ਦੇ ਲਗਾਏ ਬੂਟੇ ਪੁੱਟ ਕੇ ਗਵਾਏ ਨੇ,
ਆਪੇ ਕੀਤਾ ਏ ਤੇ ਆਪੇ ਹੀ ਸੰਭਾਲ- ਤੇ ਕਹਿੰਦੇ ਅਸੀਂ ਕੀ ਦੱਸੀਏ ?

*—ਪਿੰਡ ਤੇ ਡਾਕਖਾਨਾ ਕਰੀਵਾਲਾ*
*ਜ਼ਿਲ੍ਹਾ ਸਿਰਸਾ (ਹਰਿਆਣਾ)*

# ਉਸਤਾਦ ਜ਼ਾਕਿਰ ਹੁਸੈਨ ਦੀ ਦਸਤਾਰਬੰਦੀ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਉਚੇਚਾ ਸਨਮਾਨ

*—ਜਗਦੀਸ਼ ਸਿੰਘ ਵਰਿਆਮ*

ਐਤਵਾਰ ੨੫ ਜੁਲਾਈ ੨੦੧੦ ਨੂੰ ਮੁੰਬਈ ਨਗਰ ਦੇ ਅਹਿਮ ਸਥਾਨ ਵਾਈ ਬੀ ਚਵਾਨ ਆਡੀਟੋਰੀਅਮ ਨਜ਼ਦੀਕ ਮੰਤਰਾਲਿਆ ਵਿਚ ਸੰਸਾਰ ਪ੍ਰਸਿੱਧ ਤਬਲਾ ਕਲਾਕਾਰ ਸਵਰਗੀਯ ਉਸਤਾਦ ਅਲਾਹ ਰੱਖਾ ਖਾਂ ਸਾਹਿਬ ਦੇ ਨਾਂਅ ਤੇ ਚਲ ਰਹੇ ਪ੍ਰਸਿੱਧ ਸੰਸਥਾਨ Ustad Allah Rakha Institute of Music ਵਲੋਂ ਗੁਰੂ-ਪੂਰਨਮਾ ਦੇ ਅਵਸਰ ਤੇ ਇਕ ਵਿਸ਼ੇਸ਼ ਸਮਾਗਮ ਰਚਿਆ ਗਿਆ। ਜਿਸ ਵਿਚ ਇਸ ਸੰਸਥਾ ਦੇ ਵਰਤਮਾਨ ਮੁਖੀ ਅਤੇ ਉਸਤਾਦ ਅਲਾਹ ਰੱਖਾ ਖਾਂ (ਅੱਬਾ ਜੀ) ਦੇ ਜੇਠੇ ਸਪੁੱਤਰ ਅਤੇ ਤਬਲੇ ਦੀ ਦੁਨੀਆ ਦੇ ਬਾਦਸ਼ਾਹ ਉਸਤਾਦ ਜ਼ਾਕਿਰ ਹੁਸੈਨ ਦਾ ਸਨਮਾਨ ਵੀ ਸ਼ਾਮਲ ਸੀ। ਸੰਸਥਾਨ ਦੇ ਮੁਖੀਆਂ ਅਤੇ ਸੰਗੀਤ ਜਗਤ ਦੀਆਂ ਉਘੀਆਂ ਹਸਤੀਆਂ ਦਾ ਇਹ ਸਰਵ ਸੰਮਤ ਫੈਸਲਾ ਸੀ ਕਿ ਇਸ ਅਵਸਰ ਉਤੇ ਸਨਮਾਨ ਦੀ ਦਸਤਾਰ ਸਜਾਉਣ ਵਾਸਤੇ ਸੰਗੀਤ ਜਗਤ ਦੇ ਸਪਰਸਤ ਅਤੇ ਮਹਾਨ ਪ੍ਰਿਤਪਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਬੇਨਤੀ ਕੀਤੀ ਜਾਵੇ। ਇਸ ਮੰਤਵ ਲਈ ਅੱਲਾ ਰੱਖਾ ਖਾਂ ਸਾਹਿਬ ਦੇ ਦੂਸਰੇ ਸਪੁੱਤਰ ਫਜ਼ਲ ਕੁਰੈਸ਼ੀ ਉਚੇਚੇ ਸ੍ਰੀ ਭੈਣੀ ਸਾਹਿਬ ਆਏ ਅਤੇ ਸੱਚੇ ਪਾਤਸ਼ਾਹ ਦੇ ਚਰਨਾਂ ਵਿਚ ਬੇਨਤੀ ਕੀਤੀ। ਸਤਿਗੁਰੂ ਜੀ ਨੇ ਇਸ ਅਵਸਰ ਲਈ ਇਕ ਪ੍ਰਤੀਨਿਧ ਮੰਡਲ ਮੁੰਬਈ ਭੇਜਿਆ। ਪ੍ਰਮੁੱਖ ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਹੋਰਾਂ ਦੀ ਕਿਆਦਤ ਵਿਚ ਸੰਗੀਤਕਾਰ ਸੁਖਦੇਵ ਸਿੰਘ, ਬਲਵੰਤ ਸਿੰਘ, ਹਰਪ੍ਰੀਤ ਸਿੰਘ 'ਸੋਨੂੰ', ਗੁਰਦਿਆਲ ਸਿੰਘ ਲਾਲੀ, ਰਾਜੇਸ਼ ਮਾਲਵੀਆ, ਜਤਿੰਦਰਪਾਲ ਸਿੰਘ ਚਿੰਕਾ (ਜਲੰਧਰ) ਤੋਂ ਇਲਾਵਾ ਜਗਦੀਸ਼ ਸਿੰਘ ਵਰਿਆਮ ਸ਼ਾਮਲ ਸਨ। ਦਿੱਲੀ ਤੋਂ ਸੰਤ ਹਰਪਾਲ ਸਿੰਘ ਸਪੁੱਤਰ ਜਥੇਦਾਰ ਮਨਜੀਤ ਸਿੰਘ ਸਹਾਇਤਾ ਵਾਸਤੇ ਉਚੇਚੇ ਆਏ ਸਨ।

ਸੰਗੀਤ ਪ੍ਰੋਗਰਾਮ ਦਾ ਆਰੰਭ ਉਸਤਾਦ ਅਲਾਹ ਰੱਖਾ ਖਾਂ ਸਾਹਿਬ ਦੇ ਸੰਸਥਾਨ ਦੇ ਵਿਦਿਆਰਥੀਆਂ ਦੇ ਯੁਗਲ (ਸਾਂਝੇ) ਤਬਲਾ ਵਾਦਨ ਨਾਲ ਹੋਇਆ। ਕੋਈ ੧੪ ਕਲਾਕਾਰ ਨੌਜਵਾਨ ਬੱਚੇ ਬੱਚੀਆਂ ਸ਼ਾਮਲ ਸਨ। ਹਰ ਪ੍ਰਕਾਰ ਦੇ ਵੱਡੇ ਛੋਟੇ ਪੁੜਿਆਂ ਵਾਲੀਆਂ ਤਬਲਾ ਜੋੜੀਆਂ ਨਾਲ ਕਲਾਕਾਰ ਵਾਦਨ ਕਰ ਰਹੇ ਸਨ ਅਤੇ ਨਾਲ ਨਾਲ ਮੂੰਹੋਂ ਬੋਲ ਵੀ ਸੁਣਾ ਰਹੇ ਸਨ। ਦੋ ਨਿਰਦੇਸ਼ਕ ਖੜੇ ਹੋ ਕੇ ਸੰਚਾਲਨ ਕਰ ਰਹੇ ਸਨ ਅਤੇ ਇਕ ਬਹੁਤ ਕੁਸ਼ਲ ਹਾਰਮੋਨੀਅਮ ਵਾਦਕ ਨਗਮਾ ਵਾਦਨ ਕਰ ਰਿਹਾ ਸੀ। ਪ੍ਰੋਗਰਾਮ ਦਾ ਆਰੰਭ ਜ਼ੋਰਦਾਰ ਹੋ ਗਿਆ ਸੀ। ਉਸ ਤੋਂ ਬਾਦ ਪੰਜਾਬ ਤਬਲਾ ਕਲਾਕਾਰ ਦੇ ਸ. ਕੁਲਵਿੰਦਰ ਸਿੰਘ ਦੇ ਦੋ ਨੌਜਵਾਨ ਸ਼ਾਗਿਰਦ ਕਲਾਕਾਰਾਂ ਦਾ ਸਾਂਝਾ ਤਬਲਾ ਵਾਦਨ ਹੋਇਆ। ਇਕ ਤਾਂ ਸ. ਕੁਲਵਿੰਦਰ ਸਿੰਘ ਦਾ ਸਪੁੱਤਰ ਕਾਕਾ ਰਬਾਬ ਸਿੰਘ ਸੀ ਅਤੇ ਦੂਸਰਾ ਪੰਜਾਬ ਸਿੰਘ ਸੀ। ਕੁਲਵਿੰਦਰ ਸਿੰਘ ਸੰਗੀਤ ਖਾਸ ਕਰਕੇ ਤਬਲੇ ਦੀ ਸਿਖਿਆ ਵਾਸਤੇ ਪੰਜਾਬ ਵਿਚ ਬਹੁਤ ਕੰਮ ਕਰ ਰਹੇ ਹਨ ਅਤੇ ਇਸ ਸੰਸਥਾ ਨਾਲ ਜੁੜੇ ਹੋਏ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੀ ਕਿਰਪਾ ਸਹਿਤ ਇਸ ਨੌਜਵਾਨ ਕਲਾਕਾਰ ਨੂੰ ਉਸਤਾਦ ਅਲਾਹ ਰੱਖਾ ਖਾਂ ਸਾਹਿਬ ਕੋਲ ਤਬਲੇ ਦੀ ਤਾਲੀਮ ਵਾਸਤੇ ਸੰਪੂਰਨ ਪ੍ਰਬੰਧ ਕੀਤਾ ਸੀ ਅਤੇ ਸ. ਕੁਲਵਿੰਦਰ ਸਿੰਘ ਇਸ ਗੱਲ ਲਈ ਸਦਾ ਸਤਿਗੁਰੂ ਜੀ ਦੇ ਸ਼ੁਕਰਗੁਜ਼ਾਰ ਵੀ ਹਨ। ਨੌਜਵਾਨਾਂ ਨੇ ਬਹੁਤ ਤਿਆਰੀ ਨਾਲ ਅਤੇ ਚੜ੍ਹ ਕੇ ਤਬਲਾ ਵਾਦਨ ਕੀਤਾ। ਮੁੱਖ ਹਾਲ ਅਤੇ ਗੈਲਰੀ ਵਿਚ ਬੈਠੇ ਸ੍ਰੋਤਿਆਂ ਤੋਂ ਭਰਪੂਰ ਵਾਹ ਵਾਹ ਪ੍ਰਾਪਤ ਕੀਤੀ।

ਪ੍ਰੋਗਰਾਮ ਦੀ ਪ੍ਰਮੁੱਖ ਕਲਾ ਕ੍ਰਿਤੀ ਸ੍ਰੀ ਭੈਣੀ ਸਾਹਿਬ ਤੋਂ ਆਏ ਨਾਮਧਾਰੀ ਕਲਾਕਾਰਾਂ ਦੀ ਸੀ। ਅਤੇ ਪ੍ਰੋਗਰਾਮ ਵਿਚ ਗਾਇਣ ਦੀ ਵੀ ਇਕੋ ਇਕ ਆਈਟਮ ਸੀ। ਬਾਕੀ ਸਭ ਸਾਜ਼ਾਂ ਅਤੇ ਵਿਸ਼ੇਸ਼ ਕਰਕੇ ਤਬਲੇ ਵਾਦਨ ਦੇ ਪ੍ਰੋਗਰਾਮ ਸਨ। ਸੰਤ ਸੁਖਦੇਵ ਸਿੰਘ, ਸੰਤ ਬਲਵੰਤ ਸਿੰਘ ਗਾਇਨ ਪੇਸ਼ ਕਰ ਰਹੇ ਸਨ। ਸੰਤ ਗੁਰਦਿਆਲ ਸਿੰਘ ਲਾਲੀ ਸਿਤਾਰ ਨਾਲ ਅਤੇ ਹਰਪ੍ਰੀਤ ਸਿੰਘ ਸੋਨੂੰ ਤਬਲੇ ਤੇ ਕੁਸ਼ਲ ਸੰਗਤ ਕਰ ਰਹੇ ਸਨ। ਬਲਵੰਤ ਸਿੰਘ ਜੀ ਨੇ ਖੁਦ ਹੀ ਐਲਾਨ ਕੀਤਾ ਕਿ ਉਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੁਆਰਾ ਸੁਰਬੱਧ ਕੀਤੀਆਂ, ਬੰਦਸ਼ਾਂ ਅਤੇ ਪੁਰਾਤਨ ਤਲਵੰਡੀ ਘਰਾਣੇ ਦੀਆਂ ਰਚਨਾਵਾਂ ਪੇਸ਼ ਕਰ ਰਹੇ ਹਨ ਜਿਸ ਵਿਚ ਖੰਡ ਮਾਤਰਾਵਾਂ ਦੇ ਤਾਲਾਂ ਵਿਚ ਲੈਅ ਬੱਧ ਰਚਨਾਵਾਂ ਹਨ। ਇਸ ਜਥੇ ਨੇ ਸੰਖੇਪ ਰੂਪ ਵਿਚ ਵੱਖ-ਵੱਖ ਰਚਨਾਵਾਂ ਗਾ ਕੇ ਸਮਾ ਬੰਨ੍ਹ ਦਿੱਤਾ। ਵੱਡੇ ਵੱਡੇ ਕਲਾਕਾਰ ਲੈਅਕਾਰ :- ਪੌਣੀਆਂ ਸਵਾਈਆਂ

ਮਾਤਰਾ ਦੇ ਤਾਲਾਂ ਵਿਚ ਕੰਪੋਜ਼ ਹੋਈਆਂ ਰਚਨਾਵਾਂ ਸੁਣ ਕੇ ਗੱਦ ਗੱਦ ਹੋ ਰਹੇ ਸਨ। ਕਈ ਉਂਗਲਾਂ ਦੇ ਪੋਟਿਆਂ ਤੇ ਮਾਤਰਾਵਾਂ ਦੀ ਪ੍ਰਗਟ ਜਾਂ ਗੁਪਤ ਗਿਣਤੀ ਕਰ ਰਹੇ ਸਨ। ਭਰਪੂਰ ਤਾੜੀਆਂ ਦੀ ਗੜਗੜਾਹਟ ਅਤੇ ਵਾਹ ਵਾਹ ਦੀ ਧੁਨੀਆਂ ਨਾਲ ਪ੍ਰੋਗਰਾਮ ਸੰਪੂਰਨ ਹੋਇਆ।

ਹੁਣ ਉਸਤਾਦ ਜ਼ਾਕਿਰ ਹੁਸੈਨ ਦੇ ਭਤੀਜੇ ਅਤੇ ਸ੍ਰੀ ਤੌਫੀਕ ਕੁਰੈਸ਼ੀ ਸਾਹਿਬ ਦੇ ਬੇਟੇ ਬਾਲ ਕਲਾਕਾਰ ਨੇ ਤਬਲਾ ਵਾਦਨ ਕੀਤਾ। ਉਪਰੰਤ ਜੋਧਪੁਰ ਤੋਂ ਆਏ ਕਲਕਾਰ ਬਸੰਤ ਕਾਬਰਾ ਨੇ ਸਾਜ਼ ਸਰੋਦ ਤੇ ਰਾਗ ਦੇਸ ਵਜਾਇਆ। ਤਬਲੇ ਤੇ ਸੰਗਤ ਜਨਾਬ ਫਜ਼ਲ ਕੁਰੈਸ਼ੀ ਨੇ ਕੀਤੀ। (ਫ਼ਜ਼ਲ ਕੁਰੈਸ਼ੀ ਅਤੇ ਤੌਫੀਕ ਕੁਰੈਸ਼ੀ ਜ਼ਾਕਿਰ ਸਾਹਿਬ ਦੇ ਛੋਟੇ ਭਰਾ ਹਨ।) ਇਸ ਤੋਂ ਬਾਦ ਸ੍ਰੀ ਤੌਫੀਕ ਕੁਰੈਸ਼ੀ ਨੇ ਤਬਲੇ ਦੀ ਸ਼ਕਲ ਦਾ ਵਡਾ ਸਾਜ਼ ਵਜਾਇਆ। ਇਸ ਦਾ ਪ੍ਰਚਲਤ ਨਾਮ ਜੇਮਬੇ ਹੈ। ਸਮਝ ਲਓ ਇਹ ਵੱਡੀ ਸਾਰੀ ਡੁੱਗੀ ਉਤੇ ਸਾਰਾ ਕੁਝ ਕਰਨਾ ਹੈ। ਜ਼ਾਕਿਰ ਭਾਈ ਨੇ ਇਸ ਦਾ ਨਾਮ 'ਤਬਲ ਤਾਲ' ਰੱਖਿਆ ਹੈ। ਸਭ ਕਮਾਲ ਹੀ ਕਮਾਲ ਹੋਈ ਪਈ ਸੀ, ਗੁਰੂ ਪੂਰਨਮਾ ਨਾਲ ਸੰਬੰਧਤ ਇਹ ਪ੍ਰੋਗਰਾਮ ਸਾਰੇ ਆਯੋਜਨ ਦਾ ਇਕ ਭਾਗ ਸੀ।

**ਉਸਤਾਦ ਜ਼ਾਕਰ ਹੁਸੈਨ ਦਾ ਸਨਮਾਨ,ਦਸਤਾਰਬੰਦੀ**

ਸਟੇਜ ਪ੍ਰਬੰਧਕ ਨੇ ਹੁਣ ਸਭ ਵਡੇ ਵਡੇ ਕਲਾਕਾਰਾਂ ਨੂੰ ਸਟੇਜ ਉਪਰ ਸੱਦ ਕੇ ਮੰਚ ਉਤੇ ਸਤਿਕਾਰ ਸਹਿਤ ਸਥਾਨ ਦਿੱਤਾ। ਸਭ ਤੋਂ ਪਹਿਲਾਂ ਉਹਨਾਂ ਨੇ ਪੰਡਿਤ ਸ਼ਿਵ ਕੁਮਾਰ ਸ਼ਰਮਾ (ਪ੍ਰਸਿਧ ਸੰਤੂਰ ਵਾਦਕ ਅਤੇ ਸੰਗੀਤ ਨਿਰਦੇਸ਼ਕ) ਜੀ ਨੂੰ ਬੇਨਤੀ ਕੀਤੀ ਕਿ ਉਹ ਅਗਲੇ ਪ੍ਰੋਗਰਾਮ ਬਾਰੇ ਦੱਸਣ।

ਪੰ. ਸ਼ਿਵ ਕੁਮਾਰ ਜੀ ਨੇ ਗੁਰੂ ਸ਼ਿਸ਼ ਪਰੰਪਰਾ ਬਾਰੇ ਦਸਦਿਆਂ ਕਿਹਾ ਕਿ ਸਿਖਿਆ ਲੈਣ ਦੇਣ ਦੇ ਆਦਿ ਕਾਲ ਤੋਂ ਤਿੰਨ ਤਰੀਕੇ ਪ੍ਰਚਲਤ ਹਨ। ਪਹਿਲਾ ਸਭ ਤੋਂ ਉਤਮ ਸ਼ਿਸ਼ ਨੂੰ ਵਿਦਿਆ ਦਾਨ ਵਿਚ ਦਿੱਤੀ ਜਾਵੇ ਅਤੇ ਸ਼ਿਸ਼ ਵਲੋਂ ਗੁਰੂ ਪ੍ਰਤੀ ਸੰਪੂਰਨ ਸਮਰਪਨ surrender ਹੋਵੇ। ਦੂਸਰਾ ਤਰੀਕਾ ਸੀ ਬਾਰਟਰ Barter ਸਿੱਖਿਆ। ਇਸ ਵਿਚ ਇਕ ਦੂਜੇ ਦੇ ਗਿਆਨ ਵਿਦਿਆ ਦਾ ਵਟਾਂਦਰਾ ਸੀ। ਉਦਾਹਰਨ ਵਜੋਂ ਇਕ ਨੇ ਸੰਗੀਤ ਸਿਖਾ ਦਿੱਤਾ ਦੂਸਰੇ ਨੇ ਧਨੁਸ਼ ਵਿਦਿਆ ਸਿਖਾਈ। ਤੀਜਾ ਤਰੀਕਾ ਸੀ ਵਿਦਿਆ ਨੂੰ ਰਾਸ਼ੀ ਲੈ ਕੇ ਦੇਣਾ।

**ਦਸਤਾਰ ਦੀ ਮਹੱਤਤਾ**

ਇਹ ਵਿਸ਼ੇਸ਼ ਪ੍ਰੋਗਰਾਮ ਤਾਂ ਉਸਤਾਦ ਜ਼ਾਕਿਰ ਹੁਸੈਨ ਨੂੰ ਇਜ਼ਤ ਮਾਣ ਅਤੇ ਘਰਾਣੇ ਦੀ ਵਿਰਾਸਤ ਦੀ ਦਸਤਾਰ ਸਜਾਉਣ ਦਾ ਸੀ ਇਸ ਵਾਸਤੇ ਸ਼ਿਵ ਜੀ ਨੇ ਦਸਤਾਰ ਬਾਰੇ ਕਿਹਾ ਕਿ ਪਗੜੀ ਦਸਤਾਰ ਇਜ਼ਤ ਮਾਣ ਸਨਮਾਨ ਦਾ ਚਿੰਨ੍ਹ ਹੈ, ਸਿਹਰਾ ਹੈ। ਇਸ ਸਮੇਂ ਉਹਨਾਂ ਮਹੱਤਵਪੂਰਨ ਗੱਲਾਂ ਕਹੀਆਂ ਕਿ ਰਾਜ ਦਰਬਾਰ ਵਿਚ ਉਤਰਾਧਿਕਾਰੀ ਦੀ ਪਗੜੀ ਆਮ ਤੌਰ ਤੇ ਵੱਡੇ ਸਪੁੱਤਰ ਦੇ ਬੰਨ੍ਹੀ, ਜਾਂਦੀ ਹੈ ਭਾਵ ਉਹ ਯੋਗ ਹੋਵੇ ਜਾਂ ਨਾ। ਸੰਗੀਤ ਵਿਚ ਇਹ ਸਾਬਤ ਕਰਨਾ ਪੈਂਦਾ ਹੈ ਉਹ ਪਗੜੀ ਦਾ ਹੱਕਦਾਰ ਹੈ ਏਨਾ ਹੀ ਨਹੀਂ ਉਸ ਨੂੰ ਸਭ ਆਪਣੇ ਆਪ ਮੰਨਣ ਕਿ ਇਹ ਇਸ ਪਗੜੀ ਦਾ ਹੱਕਦਾਰ ਹੈ। ਪੰਜਾਬ ਦਾ ਘਰਾਣਾ ਸਰਹੱਦ ਦੇ ਇਸ ਪਾਰ ਤੇ ਓਸ ਪਾਸੇ ਵੀ ਹੈ। ਪੰਜਾਬ ਘਰਾਣੇ ਦੇ ਬਾਜ਼ (ਸ਼ੈਲੀ) ਦੀ ਖੁਸ਼ਬੋ ਉਸਤਾਦ ਜ਼ਾਕਰ ਹੁਸੈਨ ਸਾਰੀ ਦੁਨੀਆ ਵਿਚ ਫੈਲਾ ਰਹੇ ਹਨ। ਕੁਝ ਸ਼ਬਦਾਂ ਦਾ ਗਲਤ ਪ੍ਰਯੋਗ ਹੋ ਰਿਹਾ ਹੈ। ਜਣੇ ਖਣੇ ਨੂੰ ਲੀਜੈਂਡ ਕਿਹਾ ਜਾਂਦਾ ਹੈ। : *( ਲੀਜੈਂਡ ਦਾ ਕੋਸ਼ ਅਰਥ : ਲੋਕ ਕਥਾਈ, ਦੇਵ ਮਾਲਾਈ, ਪੌਰਾਣਿਕ, ਮਿਥ ਮੰਨਣ ਯੋਗ, ਲੋਕ ਕਥਾ ਜਿਹੀ ਪ੍ਰਸਿੱਧੀ ਵਾਲਾ।)*

ਲੀਜੈਂਡ ਉਹ ਹੁੰਦਾ ਹੈ, ਜਿਸ ਨੂੰ ਸਭ ਕਹਿਣ। ਦੇਸ਼ ਹੀ ਨਹੀਂ ਦੁਨੀਆ ਨੇ ਮੰਨ ਲਿਆ ਹੈ। ਅੱਜ ਪੰਜਾਬ ਘਰਾਨਾ ਸਾਰੀ ਦੁਨੀਆ ਵਿਚ ਫੈਲ ਗਿਆ ਹੈ। ਉਸਤਾਦ ਜ਼ਾਕਰ ਹੁਸੈਨ ਇਸ ਮਾਨ ਸਨਮਾਨ ਦਸਤਾਰ ਦੇ ਯੋਗ ਹਕਦਾਰ ਹਨ।

ਸਟੇਜ ਪਰਬੰਧਕ ਨੇ ਐਲਾਨ ਕੀਤਾ ਕਿ ਦਸਤਾਰ ਅਤੇ ਸਨਮਾਨ ਬਾਰੇ ਅਗਲੀ ਗੱਲ ਨਾਮਧਾਰੀ ਦਰਬਾਰ ਦੇ ਮੁਖ ਸਚਿਵ (ਜਨਰਲ ਸਕੱਤਰ) ਸ. ਜਗਦੀਸ਼ ਸਿੰਘ ਵਰਿਆਮ ਕਰਨਗੇ।

ਜਗਦੀਸ਼ ਸਿੰਘ ਵਰਿਆਮ ਨੇ ਕਿਹਾ ਕਿ ਇਸ ਪਾਵਨ ਅਵਸਰ ਤੇ ਗੁਰੂ ਸ਼ਿਸ਼ ਪਰੰਪਰਾ ਅਤੇ ਦਸਤਾਰ ਦਾ ਜ਼ਿਕਰ ਪੰਡਿਤ ਸ਼ਿਵ ਕੁਮਾਰ ਸ਼ਰਮਾ ਜੀ ਨੇ ਕੀਤਾ ਹੈ। ਇਸ ਪਰੰਪਰਾ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੋ ਨਾਮਧਾਰੀ ਸਿੱਖ ਪਰੰਪਰਾ ਦੇ ਪਰਮ ਪੂਜ ਪ੍ਰਮੁੱਖ ਹਨ, ਜੀਵੰਤ ਰੱਖ ਰਹੇ ਹਨ। ਸੰਗੀਤ ਵਿਦਵਾਨਾਂ ਆਚਾਰੀਆ ਗਣ ਦਾ ਇਹ ਸਰਬ ਸੰਮਤ ਫੈਸਲਾ ਸੀ ਕਿ ਇਸ ਅਵਸਰ ਤੇ ਜ਼ਾਕਰ ਭਾਈ ਨੂੰ ਸ੍ਰੀ ਸਤਿਗੁਰੂ ਜੀ ਦਸਤਾਰ ਸਜਾਉਣ। ਸਤਿਗੁਰੂ ਜੀ ਨੇ ਆਪਣਾ ਉਚ ਪੱਧਰੀ ਪ੍ਰਤੀਨਿਧ ਮੰਡਲ ਭੇਜਿਆ ਹੈ। ਇਸ ਵਿਚ ਸ੍ਰੇਸ਼ਟ ਗਾਇਕ ਕਲਾਕਾਰ ਹਨ ਜਿਨ੍ਹਾਂ ਦਾ ਤੁਸੀਂ ਪ੍ਰਦਰਸ਼ਨ ਵੇਖਿਆ ਹੈ। ਸਭ ਤੋਂ ਵਿਸ਼ੇਸ਼ ਗੱਲ ਹੈ ਕਿ ਆਪ ਜੀ ਨੇ ਆਪਣਾ ਅਤਿ ਨਿਕਟ ਵਰਤੀ ਸ਼ਿਖ ਪ੍ਰਮੁੱਖ ਨਿਜੀ ਸੇਵਕ ਸੰਤ ਰਛਪਾਲ ਸਿੰਘ ਨੂੰ ਇਸ ਡੈਲੀਗੇਸ਼ਨ ਦੇ ਮੁਖੀ ਵਜੋਂ ਦਸਤਾਰਬੰਦੀ ਸਮਾਗਮ ਲਈ ਦਸਤਾਰ ਅਤੇ ਹੋਰ ਆਸ਼ੀਰਵਾਦ ਦੇ ਕੇ ਭੇਜਿਆ ਹੈ। ਜ਼ਾਕਿਰ

ਭਾਈ ਪਿਛਲੇ ਦਿਨੀਂ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨ ਕਰਨ ਗਏ ਸਨ। ਸਾਡੇ ਧਰਮ ਗ੍ਰੰਥਾਂ ਵਿਚ ਲਿਖਿਆ ਹੈ "ਚਰਨ ਸਰਨ ਗੁਰੂ ਏਕ ਪੈਂਡਾ ਜਾਇ ਚਲ, ਸਤਿਗੁਰੂ ਕੋਟਿ ਪੈਂਡਾ ਆਗੇ ਹੋਇ ਲੇਤ ਹੈ..।" ਇਹ ਸੰਜੋਗ ਵਿਯੋਗ ਦੀ ਕਾਰ ਹੈ ਕਿ ਇਕੋ ਸਮੇਂ ਅਸੀਂ ਬੜੇ ਅੱਬਾ ਉਸਤਾਦ ਅਲਾਹ ਰੱਖਾ ਖਾਂ ਸਾਹਿਬ ਦੇ ਵਿਛੋੜੇ ਨੂੰ ਮਹਿਸੂਸ ਕਰ ਰਹੇ ਹਾਂ ਅਤੇ ਉਸੇ ਸਮੇਂ ਉਹਨਾਂ ਦੇ ਪਿਆਰੇ ਫਰਜ਼ੰਦ ਦਾ ਸਨਮਾਨ ਸਤਿਕਾਰ ਸਮਾਗਮ ਮਨਾ ਰਹੇ ਹਾਂ। ਨਾਮਧਾਰੀ ਭਾਈਚਾਰਾ ਇਥੇ ਉਪਸਥਿਤ ਸਭ ਸ੍ਰੇਸ਼ਟ ਗੁਣੀ ਜਨਾਂ ਵਿਦਵਾਨ ਕਲਾਕਾਰਾਂ ਦਾ ਇਸ ਗਲੋਂ ਵੀ ਧੰਨਵਾਦੀ ਹੈ ਕਿ ਇਹ ਸਾਡੇ ਸਤਿਗੁਰੂ ਜੀ ਨੂੰ ਆਪਣੇ ਸੰਗੀਤ ਦੁਆਰਾ ਪ੍ਰਸੰਨ ਕਰਦੇ ਹਨ। ਗੁਰਬਾਣੀ ਵਿਚ ਇਕ ਤੁਕ ਹੈ "ਜਿੰਨੀ ਮੈਡਾ ਲਾਲੁ ਰੀਝਾਇਆ, ਹਉ ਤਿਸੁ ਆਗੈ ਮਨੁ ਡੇਹੀਆ।" ਸ੍ਰੀ ਸਤਿਗੁਰੂ ਜੀ ਨੇ ਇਸ ਅਵਸਰ ਲਈ ਬਹੁਤ ਖੁਸ਼ੀਆਂ ਅਤੇ ਆਸ਼ੀਰਵਾਦ ਭੇਜੇ ਹਨ।

ਹਾਲ ਤਾਲੀਆਂ ਨਾਲ ਗੂੰਜ ਰਿਹਾ ਸੀ। ਅਣਗਿਣਤ ਕੈਮਰਿਆਂ ਦੇ ਫਲੈਸ਼ਾਂ ਦੀ ਰੌਸ਼ਨੀ ਵਿਚ ਸੰਤ ਰਛਪਾਲ ਸਿੰਘ, ਉਸਤਾਦ ਜ਼ਾਕਰ ਹੁਸੈਨ ਤੇ ਸੀਸ ਤੇ ਸਤਿਗੁਰੂ ਜੀ ਵਲੋਂ ਭੇਜੀ ਸੁੰਦਰ ਸਫੇਦ ਰੇਸ਼ਮੀ ਦਸਤਾਰ ਨੂੰ ਬਹੁਤ ਪ੍ਰੇਮ ਅਤੇ ਕਲਾਕਾਰੀ ਦੁਆਰਾ ਇਕਲੇ ਇਕਲੇ ਪੇਚ ਰਾਹੀਂ ਸਜਾ ਰਹੇ ਸਨ। ਉਸਤਾਦ ਜ਼ਾਕਿਰ ਹੁਸੈਨ ਵਿਸ਼ੇਸ਼ ਨਾਮਧਾਰੀ ਸਟਾਈਲ ਦੀ ਦਸਤਾਰ ਵਿਚ ਬਹੁਤ ਦਮਕ, ਚਮਕ ਰਹੇ ਸਨ। ਉਹਨਾਂ ਨੂੰ ਸ਼ਾਲ ਵੀ ਸਜਾਈ ਗਈ ਅਤੇ ਸੁੰਦਰ ਸਨਮਾਨ ਚਿੰਨ੍ਹ ਵੀ ਬਖਸ਼ਿਸ਼ ਕੀਤਾ ਗਿਆ। ਗਲੇ ਵਿਚ ਉਨ ਦੀ ਮਾਲਾ ਅਤੇ ਲਾਕਟ ਵਾਲੀ ਜ਼ੰਜੀਰੀ ਵੀ ਪਹਿਨਾਈ ਗਈ ਅਤੇ ਫਲਾਂ ਦਾ ਟੋਕਰਾ ਵੀ ਭੇਟ ਕੀਤਾ ਗਿਆ। ਸਟੇਜ ਤੇ ਉਪਸਥਿਤ ਸਾਰੇ ਸੰਗੀਤ ਗੁਰੂ ਜਨਾਂ ਦਾ ਸਤਿਕਾਰ ਕੀਤਾ ਗਿਆ ਅਤੇ ਹਰ ਇਕ ਨੂੰ ਮਾਲਾ ਅਤੇ ਭੇਟਾਵਾਂ ਨਾਲ ਸਨਮਾਨਿਆ ਗਿਆ। ਹਰ ਇਕ ਨੂੰ ਸ੍ਰੀ ਭੈਣੀ ਸਾਹਿਬ ਦੀ ਵਿਸ਼ੇਸ਼ ਸੁਆਦਿਸ਼ਟ ਬਰਫੀ ਦਾ ਡੱਬਾ ਵੀ ਪ੍ਰਸ਼ਾਦ ਰੂਪ ਵਿਚ ਦਿੱਤਾ ਗਿਆ। ਬਹੁਤ ਹੀ ਖੁਸ਼ੀ ਭਰੇ ਮੇਲੇ ਜਿਹਾ ਪ੍ਰਭਾਵ ਸੀ। ਹੋਰ ਬਹੁਤ ਸਾਰੇ ਪ੍ਰੇਮੀਆਂ ਨੇ ਉਸਤਾਦ ਜ਼ਾਕਿਰ ਹੁਸੈਨ ਅਤੇ ਅੱਬਾ ਜੀ ਦੇ ਸ਼ਿਸ਼ਾਂ ਨੇ ਭੇਟਾਵਾਂ ਅਰਪਿਤ ਕੀਤੀਆਂ। ਉਸਤਾਦ ਜ਼ਾਕਿਰ ਹੁਸੈਨ ਬਹੁਤ ਨਿਮ੍ਰਤਾ ਨਾਲ ਬੱਚੇ ਬੁੱਢੇ ਇਸਤਰੀਆਂ ਦਾ ਅਭਿਵਾਦਨ ਕਬੂਲ ਕਰ ਰਹੇ ਸਨ। ਨਾਮਧਾਰੀ ਡੈਲੀਗੇਸ਼ਨ ਨਾਲ ਉਹਨਾਂ ਉਚੇਚੀਆਂ ਤਸਵੀਰਾਂ ਖਿਚਵਾਈਆਂ। ਸੰਤ ਰਛਪਾਲ ਸਿੰਘ-ਜਗਦੀਸ਼ ਸਿੰਘ ਨੂੰ ਕਿਹਾ ਕਿ ਮੇਰਾ ਸਿਰ ਸਤਿਗੁਰਾਂ ਦੇ ਚਰਨਾਂ ਤੇ ਭੇਟ ਹੈ। ਇਸਨੂੰ ਲੈ ਜਾਓ ਤੇ ਸ੍ਰੀ ਚਰਨਾਂ 'ਚ ਰੱਖ ਦਿਓ।

ਇਸ ਅਵਸਰ ਤੇ ਸ੍ਰੇਸ਼ਟ ਕਲਾਕਾਰਾਂ ਸ੍ਰੀ ਹਰੀ ਪ੍ਰਸਾਦਿ ਚੌਰਸੀਆਂ ਬੰਸੁਰੀ ਵਾਦਕ, ਸਿਤਾਰਾ ਦੇਵੀ ਪ੍ਰਸਿੱਧ ਨ੍ਰਿਤਆਂਗਣਾ... ਆਦਿਕ ਨੇ ਵੀ ਆਪਣੇ ਵਿਚਾਰ ਪ੍ਰਗਟ ਕੀਤੇ ਪਰ ਸਮਾ ਅਤੇ ਸਥਾਨ ਦੀ ਮਜਬੂਰੀ ਹੋਰ ਲਿਖਣ ਤੋਂ ਰੋਕ ਰਹੀ ਹੈ।

ਕੋਈ ਪੌਣੇ ਘੰਟੇ ਦੇ ਇਸ ਜਸ਼ਨ ਬਾਦ ਉਸਤਾਦ ਜ਼ਾਕਰ ਹੁਸੈਨ ਦਾ ਤਬਲਾ ਵਾਦਨ ਸ਼ੁਰੂ ਹੋਇਆ। ਇਸਨੂੰ ਸ਼ਬਦਾਂ ਵਿਚ ਬਿਆਨ ਕਰਨਾ ਮੁਸ਼ਕਲ ਹੈ। 'ਜ਼ੋਰਦਾਰ', 'ਕਮਾਲ' ਜਿਹੇ ਸ਼ਬਦ ਊਣੇ ਹਨ। ਜਿਵੇਂ ਕਲਾ ਰਸ ਦਾ ਹੜ੍ਹ ਆ ਗਿਆ ਹੋਵੇ। ਜਿਧਰ ਮਰਜ਼ੀ ਬਗੈਰ ਬੰਦਿਸ਼ ਦੇ ਪਰ ਬੰਦਿਸ਼ ਵਿਚ ਜ਼ਾਕਰ ਭਾਈ ਦੀਆਂ ਥਿਰਕਦੀਆਂ ਉਂਗਲਾਂ ਅਤੇ ਥਾਪਾਂ ਦਾ ਕੋਈ ਪਾਰਾਵਾਰ ਹੀ ਨਹੀਂ ਸੀ। ਜੋਸ਼ ਹੁਲਾਸ ਸ਼ਕਤੀ ਸਭ ਹੱਦਾਂ ਬੰਨੇ ਪਾਰ ਕਰ ਰਹੇ ਸਨ। ਅਸੀਂ ਰਾਤ ਤਕ ਕਿਸੇ ਨੂੰ ਘੜੀ ਵੇਖਣ ਦਾ ਖਿਆਲ ਹੀ ਨਹੀਂ ਸੀ।

**ਸੰਤ ਸੁਖਦੇਵ ਸਿੰਘ ਬਲਵੰਤ ਸਿੰਘ ਦੁਆਰਾ ਗਾਇਨ ਕੀਤੀਆਂ ਬੰਦਿਸ਼ਾਂ ਦਾ ਵੇਰਵਾ**

ਗੁਨ ਨਾਦ ਧੁਨ ਆਨੰਦ ਬੇਦ ਰਾਗ ਯਮਨ (ਪੌਣੇ ਅਠ ਮਾਤਰਾ) ਖੁਆਜੇ ਮੀਨੋ ਦੀਨ ਪੀਰ ਅਜਮੇਰ ਆਏ ਰਾਗ ਸ਼ੰਕਰਾ (ਝਪ ਤਾਲ) ਖੰਡਾ ਰਵ ਧਰ ਰਹੀ ਤਪ ਤੇਜੋ ਰਾਗ ਸ਼ੰਕਰਾ (ਝਪ ਤਾਲ) ਪਾਗ ਜਟਾ ਵਾ ਕੇ ਭਸਮ ਬਸਤ੍ਰ ਲੀਏ (ਝਪ ਤਾਲ) ਬਿਦ੍ਰਮ ਬਲਨ ਬਲਤਾ ਪ੍ਰਭੂ (ਝਪ ਤਾਲ) ਟੀਕੋ ਧਰ ਕਰ ਲਿਲਾਟ ਰਾਗ ਕੇਦਾਰ (ਇਕ ਤਾਲ) ਤਤ ਔ ਬਿਤ ਔ ਘਨ ਨਾਦ ਰਾਗ ਬ੍ਰਿੰਦਾਬਨੀ ਸਾਰੰਗ (ਰੂਪਕ) ਧਾਂਧਾਂ ਕੜਾਂ ਧਾਂ (ਤਰਾਨਾ) ਰਾਗ ਬ੍ਰਿੰਦਾਬਨੀ ਸਾਰੰਗ (ਦ੍ਰੁਤ ਤਿੰਨ ਤਾਲ)

**ਸਟੇਜ ਉਪਰ ਉਪਸਥਿਤ ਹਸਤੀਆਂ**

ਉਸਤਾਦ ਜ਼ਾਕਿਰ ਹੁਸੈਨ, ਪੰ. ਸ਼ਿਵ ਕੁਮਾਰ ਸ਼ਰਮਾ, ਪੰ. ਹਰੀ ਪ੍ਰਸਾਦ ਚੌਰਸੀਆ, ਸੁਸ਼੍ਰੀ. ਸਿਤਾਰਾ ਦੇਵੀ, ਸ੍ਰੀਮਤੀ ਮੰਜੂ ਮਹਿਤਾ, ਉਸਤਾਦ ਸੁਲਤਾਨ ਖਾਨ, ਪੰ. ਨਯਨ ਘੋਸ਼, ਉਸਤਾਦ ਸ਼ਮੀਮ ਅਹਿਮਦ ਖਾਨ, ਸ੍ਰੀ ਫਜ਼ਲ ਕੁਰੈਸ਼ੀ, ਸ੍ਰੀ ਤੌਫੀਕ ਕੁਰੈਸ਼ੀ, ਸ੍ਰੀ ਅਰਵਿੰਦ ਮਲਗਾਂਉਕਰ

ਹੋਰ ਉਪਸਥਿਤ ਗੁਣੀਜਨ ਸ੍ਰੀ ਯੋਗੇਸ਼ ਸ਼ਮਸੀ, ਸ੍ਰੀ ਵਿਜੇ ਘਾਟੇ, ਸ੍ਰੀ ਧ੍ਰੁਵ ਘੋਸ਼, ਸ੍ਰੀ ਸਤੀਸ਼ ਵਿਆਸ, ਸ੍ਰੀ ਸੁਧੀਰ ਮਾਯੰਕਰ, ਸ੍ਰੀ ਰਨਜੀਤ ਬਾਰੋਟ, ਅਰਵਿੰਦਰ ਸਿੰਘ, ਸੁਰਿੰਦਰ ਸਿੰਘ, ਕੁਲਵੰਤ ਸਿੰਘ, ਅਵਤਾਰ ਸਿੰਘ ਕਲਸੀ, ਜਸਮੀਤ ਸਿੰਘ ਕਲਸੀ, ਸੁਖਦੇਵ ਸਿੰਘ ਕਲਸੀ, ਜਸਪਾਲ ਸਿੰਘ ਕਲਸੀ, ਸੰਨੀ ਕਲਸੀ, ਨਰੋਤਮ ਸਿੰਘ ਕਲਸੀ, ਤਰਨਜੀਤ ਸਿੰਘ ਫੋਟੋਗ੍ਰਾਫਰ ਅਤੇ ਹੋਰ ਬਹੁਤ ਸਾਰੀਆਂ ਸੰਗਤਾਂ

# ਦਗਦੀ ਚਿਣਗ ਦਾ ਮੇਲ

—ਪ੍ਰਿੰ. ਕਰਤਾਰ ਸਿੰਘ ਕਾਲੜਾ
ਆਸਟ੍ਰੇਲੀਆ

(ਸੱਤ ਦੋਹੇ)

ਜਿਉਂ ਕੋਇਲੇ ਸੰਗ ਹੋ ਰਹੇ, ਦਗਦੀ ਚਿਣਗ ਦਾ ਮੇਲ।
ਤਿਉਂ ਮਿਲਿਆ 'ਕਰਤਾਰ' ਨੂੰ, ਉੱਜਲ-ਦ੍ਰਿਸ਼ਟ ਕਸੇਲ।

ਪਾਇਐ ਜੋ 'ਕਸੇਲ' ਤੋਂ ਗੌਹਰ ਹੈ ਨਾਯਾਬ।
ਬੁੱਕਲ ਅੰਦਰ ਝਾਕ ਕੇ, ਚੜ੍ਹਿਆ ਰਹੇ ਸ਼ਬਾਬ।

ਕਰ ਕੇ ਦਰਸ 'ਕਸੇਲ' ਦੇ ਮਨ ਨੂੰ ਚੜ੍ਹੇ ਸਰੂਰ।
ਅੰਦਰ ਬਾਹਰ ਚਾਨਣਾ, ਮੁੱਖ 'ਤੇ ਰੱਬੀ ਨੂਰ।

ਮਾਲਾ ਫੇਰੇ ਤੜਕਸਾਰ, ਜਪੇ 'ਰਾਮ' ਦਾ ਨਾਮ।
ਸਿਮਰਨ ਦੇ ਪ੍ਰਤਾਪ ਸੰਗ, ਪਾਇਐ ਉੱਚ ਮੁਕਾਮ।

ਜੀਭਾ ਗਿਆਨ ਪਸਾਰਦੀ, ਕਲਮ ਕਰੇ ਪ੍ਰਕਾਸ਼।
ਸ਼ੋਭਾ ਪਸਰੀ ਜਗਤ ਵਿਚ, ਆਭਾ ਚੜ੍ਹੀ ਆਕਾਸ਼।

ਕੁਦਰਤ ਰਾਣੀ ਬਖਸ਼ਿਐ ਕਿੰਨਾ ਉੱਚ ਅਹਿਸਾਸ।
ਸਾਂਭ ਲਿਐ ਮਹਾਂਪੁਰਖ ਨੇ ਨਾਮਧਾਰੀ ਇਤਿਹਾਸ

ਮਨ ਉੱਡ ਉੱਡ ਕੇ ਲੋਚਦੈ, ਪਹੁੰਚਾਂ ਉਸ ਦੇ ਕੋਲ।
ਨੂਰੀ-ਮੁੱਖ 'ਚੋਂ ਲੋਚਦਾ, ਸੁਨਣੇ ਮਿੱਠੜੇ ਬੋਲ।

# ਅਕਲਾਂ ਦਾ ਮੌਸਿਮ

—ਪ੍ਰਿੰ. ਕਰਤਾਰ ਸਿੰਘ ਕਾਲੜਾ
ਮੈਲਬੌਰਨ, ਆਸਟ੍ਰੇਲੀਆ

ਮਨ ਲੋਚੇ ਹੁਣ ਸੱਜਣ ਜੀ, ਅਕਲਾਂ ਦਾ ਮੌਸਿਮ ਆਵੇ।
ਹੁਣ ਤਾਂ ਰੂਹ ਜਜ਼ਬੇ ਨੂੰ ਛਾਣੇ, ਅਕਲਾਂ ਨੂੰ ਪਰਨਾਵੇ।

ਅਕਲਾਂ ਬਾਝ ਗੁਜ਼ਾਰਾ ਕਿੱਥੇ, ਜੋਸ਼ ਕਹਿਰ ਵਰਤਾਵੇ।
ਜੋਸ਼ ਨੂੰ ਰਖੀਏ ਹੋਸ਼ 'ਚ, ਤਾਂ ਰੂਹ ਅਕਲਾਂ ਨੂੰ ਲੜ ਲਾਵੇ।
ਅਕਲ਼ ਨਾਲ ਜੰਗ ਜਿਤਿਆ ਜਾਵੇ, ਜਜ਼ਬਾ ਠੇਡੇ ਖਾਵੇ।
ਮਨ ਲੋਚੇ ਹੁਣ ਸੱਜਣ ਜੀ...।

ਕਿੱਥੋਂ ਆਏ ਖ਼ਜ਼ਾਨੇ ਵਿਚ ਧਨ, ਕਿੱਧਰ ਰੁੜ੍ਹਿਆ ਜਾਵੇ ?
ਅਕਲ਼ ਲਵੇ ਜੇ ਸਹੀ ਸਿੱਖਿਆ, ਗੱਲ ਖਾਨੇ ਵਿਚ ਪਾਵੇ।
ਖ਼ੂਨ-ਪਸੀਨੇ ਜਨਤਾ ਦੇ ਨੂੰ ਕਿਹੜਾ ਕਿਵੇਂ ਲੁਟਾਵੇ ?
ਮਨ ਲੋਚੇ ਹੁਣ ਸੱਜਣ ਜੀ...।

ਜ਼ਾਤ ਦੇ ਨਾਂ 'ਤੇ ਕਦੇ ਉਛਾਲੇ, ਕਦੇ ਧਰਮ ਦੀਆਂ ਭੇਡਾਂ।
ਬੰਦਾ ਰਹਿਣ ਨਾ ਦਏ ਕਿਸੇ ਨੂੰ ਸਭ ਹੋ ਜਾਂਦੇ ਭੇਡਾਂ।
ਨੋਟਾਂ ਵੱਟੇ ਵੋਟ ਲਵੇ, ਫਿਰ ਨਾਦਰਸ਼ਾਹੀ ਚਲਾਵੇ।
ਮਨ ਲੋਚੇ ਹੁਣ ਸੱਜਣ ਜੀ...।

ਉਮਰ ਹੋ ਗਈ ਸਹਿਦੜ ਹੋ ਗਏ, ਪਰ ਭਿੱਤੀ ਨਾ ਖੁੱਲ੍ਹੀ।
ਲੋਕਾਂ ਹੱਥੋਂ ਖੁਸਦੀ ਜਾਵੇ, ਕੁੱਲੀ, ਗੁੱਲੀ, ਜੁੱਲੀ।
ਹਾਲੇ ਵੀ ਗੱਲ ਸਮਝ ਨਾ ਆਵੇ, ਭਰੀਏ ਹੌਕੇ-ਹਾਵੇ।
ਮਨ ਲੋਚੇ ਹੁਣ ਸੱਜਣ ਜੀ...।

ਮਨ ਲੋਚੇ ਹੁਣ ਸਜਣ ਜੀ, ਅਕਲਾਂ ਦਾ ਮੌਸਿਮ ਆਵੇ।
ਹੁਣ ਤਾਂ ਰੂਹ ਜਜ਼ਬੇ ਨੂੰ ਛਾਣੇ, ਅਕਲਾਂ ਨੂੰ ਪਰਨਾਵੇ।

*29 watervale Boulevard
Toylor Hill-3037
VIC Australia
Phone : 0061393077296*

# ਚੌਮਿਸਰੇ/ —ਕਰਨੈਲ ਸਿੰਘ ਅਸਪਾਲ

ਸਾਵਣ ਮਾਂਹ ਚ ਬੜਾ ਅਨੰਦ ਆਵੇ ਚੜ੍ਹੀਆਂ ਕਾਲੀਆਂ ਘਟਾ ਘੰਨਘੋਰ ਹੈ ਸੀ,
ਬੱਦਲ ਗਰਜਦਾ ਬਿਜਲੀ ਚਮਕਦੀ, ਵਿੱਚ ਬਾਗਾਂ ਦੇ ਨੱਚਦੇ ਮੋਰ ਹੈ ਸੀ,
ਟੋਏ ਟੋਬੇ ਨਾ ਛੱਪੜ ਵੀ ਰਹੇ ਖਾਲੀ, ਮੀਂਹ ਬਰਸਦਾ ਜ਼ੋਰਾਂ ਤੇ ਜ਼ੋਰ ਹੈ ਸੀ,
ਖਾਧੀ ਖੀਰ ਤੇ ਪੂੜੇ ਵੀ ਯਾਦ ਆਵਣ, ਯਾਰੋ ਸੱਚ ਆਖਾਂ ਉਹ ਸਾਵਣ ਹੋਰ ਹੈ ਸੀ,

ਸਮਾ ਬਦਲਿਆ, ਬਦਲੀ ਕਾਇਨਾਤ ਸਾਰੀ, ਬਦਲ ਗਿਆ ਜ਼ਮਾਨੇ ਦਾ ਰੰਗ ਵੇਖੋ,
ਅੱਜ ਈਰਖਾ ਦੂਈ ਦੁਆਇਸ਼ ਜ਼ੋਰਾਂ ਛੇੜੀ ਸੱਕਿਆਂ ਭਰਾਵਾਂ ਨੇ ਜੰਗ ਵੇਖੋ,
ਕੁੜੀਆਂ ਚਿੜੀਆਂ ਵੀ ਆਪਣੇ ਤੌਰ ਬਦਲੇ, ਲਾਹੀ ਉਹਨਾਂ ਵੀ ਆਪਣੀ ਸੰਗ ਵੇਖੋ,
ਭੁੱਲ ਗਈਆਂ ਉਹ ਤੀਆਂ ਤਿਉਹਾਰ ਸਾਰੇ, ਚੱਲਣ ਖੁਣੋਂ ਹੋਇਆ ਚਰਖ਼ਾ ਤੰਗ ਵੇਖੋ।

# ਦੋ ਕਵਿਤਾਵਾਂ/ —ਸ਼ਿਵਨਾਥ



## ਦਲਿਦਰੀ ਦੌਰ

ਆ ਵੜੇ ਨੇ ਪਿੰਡ ਵਿਚ ਹੁਣ,
ਸ਼ੇਰ, ਚੀਤੇ, ਭੇੜੀਏ,
ਕਿਸ ਤਰ੍ਹਾਂ ਰੋਕੋਗੇ ਹੁਣ,
ਭੇਡਾਂ ਦਾ ਮਰਨਾ?

ਕੌਣ ਸਕਦਾ ਹਰੇ ਚਾਰੇ ਦੇ,
ਖੇਤਾਂ ਨੂੰ ਬਚਾਅ?
ਵਾੜ ਹੀ ਜਦ ਰਲ ਗਈ
ਪਸ਼ੂਆਂ ਦੇ ਨਾਲ!

ਸੌਂ ਗਏ ਅੰਬਾਂ ਦੇ ਬਾਗਾਂ ਵਿਚ,
ਲੰਮੀਆਂ ਤਾਣ ਕੇ।
ਮਾਲੀਆਂ ਦੇ ਸਿਰ ਨੂੰ ਚੜ੍ਹਿਐ,
ਭੰਗ ਕਿਹੜੀ ਦਾ ਨਸ਼ਾ?

ਪਹਿਰੇਦਾਰੋ! ਚੋਰ-ਕੁੱਤੀ ਦਾ
ਕਰੋ ਕੁਝ ਤਾਂ ਖ਼ਿਆਲ।
ਕਿਉਂ ਨਹੀਂ ਹੁਣ ਵੀ ਕਿਤੋਂ,
ਡੰਡਾ ਤੁਹਾਡਾ ਖੜਕਦਾ?

ਕਿਸ ਤਰ੍ਹਾਂ ਵੇਲੇ ਤੇ ਉੱਠਣਗੇ
ਸਾਧਾਰਨ ਆਦਮੀ?
ਜੋ ਰਿਹਾ ਇੰਦਾਂ ਹੀ ਹਰ ਪਾਸੇ,
ਦਲਿਦਰ ਪਸਰਿਆ!

## ਜਾਗੋ ਗਾਹਕ

ਜਾਗੋ ਗਾਹਕ ਜਾਗੋ।
ਇਕ ਪਾਸੇ ਕਰ ਰਿਹੈ
ਟੀ. ਵੀ. ਅਸਾਨੂੰ ਹੋਸ਼ਿਆਰ
ਜਿਸ ਤਰ੍ਹਾਂ ਹੋਈਏ ਅਸੀਂ,
ਬੱਧੂ ਨਿਰੇ।
ਜਿਸ ਤਰ੍ਹਾਂ ਸਾਨੂੰ ਨਹੀਂ
ਕੁਝ ਵੀ ਪਤਾ।
ਤੇ ਇਹ ਟੀ. ਵੀ. ਦੇ ਕਰਿੰਦੇ
ਹਨ ਬੜੇ ਹੀ ਸਮਝਦਾਰ।
ਦੂਸਰੇ ਪਾਸੇ ਅਸੀਂ ਜਾਈਏ,
ਜਦੋਂ ਕੁਝ ਲੈਣ ਨੂੰ,
ਜਾਂ ਕਿਸੇ ਵੀ ਕਰਮਚਾਰੀ ਨਾਲ,
ਵਾਹ ਪੈਂਦੇ ਕਿਤੇ
ਤਾਂ ਪਤਾ ਲਗਦਾ ਹੈ, ਕੀ ਹੁੰਦੇ,
ਅਸਲ ਵਿਚ ਜਾਗਣਾ।
ਜਾਂ ਹੈ ਕਿੰਨੀ ਕੁ ਅਸਾਡੇ,
ਮੁਲਕ ਵਿਚ ਸਾਡੀ ਔਕਾਤ।

ਕੋਈ ਵੀ ਵਿਹੰਦਾ ਨਹੀਂ
ਹੁੰਦੀ ਏ ਕੀ ਬੰਦੇ ਦੇ ਭਾਅ।
ਕਿੰਨਾ ਹੋ ਕੇ ਠਿੱਠ ਮੁੜਦਾ ਹੈ,
ਘਰਾਂ ਨੂੰ ਆਦਮੀ।
ਇਹ ਉਹ ਜਾਣੇ ਜਾਂ ਉਹ ਜਾਣਨ
ਖਿਝ ਕੇ ਪੈਂਦਾ ਹੈ ਜਿਨ੍ਹਾਂ ਨੂੰ
ਉਹ, ਜ਼ਰਾ ਕੁ ਗੱਲ ਤੋਂ।

1257-C-LIG
ਫੇਜ਼-੧੦-ਮੋਹਾਲੀ
੧੬੦੦੬੨

# ਗ਼ਜ਼ਲ/ —ਡਾ. ਨਰੇਸ਼

ਕੀ ਆਖੀਏ ਕਿਸੇ ਨੂੰ ਹਵਾ ਹੀ ਖ਼ਰਾਬ ਹੈ।
ਹਾਲਤ ਇਹ ਹੋ ਗਈ ਹੈ ਕਿ ਜੀਣਾ ਅਜ਼ਾਬ ਹੈ।

ਮੈਦਾਨੇ-ਇਸ਼ਕ ਦਾ ਵੀ ਚਲਣ ਲਾਜਵਾਬ ਹੈ।
ਬਾਜ਼ੀ ਜੋ ਹਾਰ ਜਾਂਦਾ ਹੈ ਉਹ ਕਾਮਯਾਬ ਹੈ।

ਕੀ ਮੈਕਦਾ ਜੋ ਸੰਗ ਨਾ ਰਿੰਦਾਂ ਦਾ ਦੇ ਸਕੇ,
ਮਸਤੀ ਨਾ ਦੇ ਸਕੇ ਤਾਂ ਉਹ ਕਾਹਦੀ ਸ਼ਰਾਬ ਹੈ।

ਪਾ-ਪਾ ਕੇ ਵੰਡੀਆਂ ਜ਼ਿਨ੍ਹੇ ਕੀਤਾ ਲਹੂ-ਲੁਹਾਨ,
ਪੰਜਾਬ ਸੀ ਕਦੇ ਜੋ ਉਹ ਹੁਣ ਢਾਈ ਆਬ ਹੈ।

ਸ਼ਾਮਿਲ ਹੈ ਇਸ ਦੀ ਗੰਧ 'ਚ ਉਸਦੇ ਬਦਨ ਦੀ ਗੰਧ,
ਇਹ ਜ਼ਖ਼ਮੇ-ਦਿਲ ਨਹੀਂ ਹੈ ਮਹਿਕਦਾ ਗੁਲਾਬ ਹੈ।

ਅਮਲਾਂ ਦਾ ਲੇਖਾ-ਜੋਖਾ ਨਾ ਹੋ ਸਕਿਆ ਇੱਕ ਤੋਂ,
ਦੋ-ਦੋ ਫ਼ਰਿਸ਼ਤੇ ਲਾਉਣੇ ਪਏ ਕਿਆ ਹਿਸਾਬ ਹੈ।

ਕਰ ਚੁੱਕੈ ਹੁਸਨ ਭੰਗ ਅਨੇਕਾਂ ਸਮਾਧੀਆਂ,
ਬਚ ਕੇ ਰਹੀਂ 'ਨਰੇਸ਼' ਉਭਰਦਾ ਸ਼ਬਾਬ ਹੈ।

-੧੬੯, ਸੈਕਟਰ-੧੭,
ਪੰਚਕੂਲਾ-੧੩੪੧੦੯

# ਦੋ ਕਵਿਤਾਵਾਂ/ —ਪ੍ਰੋ. ਸੁਲੱਖਣ ਮੀਤ

## ਰੱਬ ਦਾ ਘਰ

ਮਰਦਾਨਾ ਨਾਲ ਲਿਆ
ਗੁਰੂ ਨਾਨਕ ਮੱਕੇ ਗਿਆ
ਥੱਕਿਆ ਟੁੱਟਿਆ
ਲੰਮਾ ਪੈ ਗਿਆ।
ਮੌਲਵੀ ਨੇ ਤੱਕਿਆ
ਮਨ ਵਾਲਾ ਗੁੱਸਾ
ਉਹਤੋਂ ਗਿਆ ਨਾ ਡੱਕਿਆ।
ਉਸ ਤੱਕਿਆ ਫ਼ਕੀਰ ਇਕ
ਕੋਲੇ ਸੀ ਵਜ਼ੀਰ ਇਕ
ਪਰ ਮੁੱਲਾ ਗੜ੍ਹਕਿਆ
ਸਾਨ੍ਹ ਵਾਂਗ ਬੜ੍ਹਕਿਆ-
ਜਿੱਧਰ ਤੇਰੇ ਪੈਰ ਨੇ
ਮੂਰਖਾ ਤੇ ਕਮਲਿਆ
ਓਧਰ ਘਰ ਰੱਬ ਦਾ
ਕੰਮ ਕਰ ਚੱਜ ਦਾ।
ਅਗੋਂ ਗੁਰੂ ਬੋਲਿਆ-
ਬੰਦਿਆ ਓਏ ਭੋਲਿਆ
ਜਿਹੜੇ ਪਾਸੇ ਰੱਬ ਨਾ
ਮੇਰੇ ਪੈਰ ਓਧਰ ਕਰ
ਐਵੇਂ ਨਾ ਤੂੰ ਪਿਆ ਡਰ।
ਮੌਲਵੀ ਸੀ ਸਮਝਿਆ
ਉਹ ਸੋਚ ਕੇ
ਨਾਨਕ ਦੇ ਪੈਰੀਂ ਡਿੱਗਿਆ
ਤੇ ਉਸ ਨੂੰ
ਹਰ ਤਰਫ ਰੱਬ ਹੀ ਰੱਬ ਲੱਭਿਆ।

## ਬੀਵੀ ਦੀ ਸਿੱਖਿਆ

ਤੂੰ ਐਵੇਂ ਹੀ
ਮੈਂ ਮਰਦ
ਮੈਂ ਮਰਦ
ਨਾ ਲਾਈ ਰੱਖਿਆ ਕਰ।
ਤੂੰ ਇਹ ਗੱਲ ਭੁੱਲ
ਕਿ ਤੂੰ ਮਰਦ ਹੈਂ
ਔਰਤ ਤੇ ਮਰਦ ਵਿਚ
ਕੋਈ ਫਰਕ ਨਹੀਂ ਹੁੰਦਾ
ਔਰਤ ਵੀ ਤੇਰੇ ਵਾਂਗ
ਜਨਮ ਲੈਂਦੀ ਹੈ
ਤੇਰੇ ਵਾਂਗ ਹੀ
ਇਸ ਫਾਨੀ ਦੁਨੀਆਂ 'ਚੋਂ
ਜਾਂਦੀ ਹੈ।
ਤੇਰੇ ਵਾਂਗ ਹੀ ਖਾਂਦੀ ਹੈ
ਤੇਰੇ ਵਾਂਗ ਹੀ ਪੀਂਦੀ ਹੈ
ਤੇਰੇ ਵਾਂਗ ਹੀ ਜਾਗਦੀ ਹੈ
ਤੇਰੇ ਵਾਂਗ ਹੀ ਸੌਂਦੀ ਹੈ
ਤੇਰੇ ਵਾਂਗ ਹੀ ਮਹਿਸੂਸਦੀ ਹੈ
ਤੇਰੇ ਵਾਂਗ ਹੀ ਸੁੰਘਦੀ ਹੈ
ਤੇਰੇ ਵਾਂਗ ਹੀ ਸੁਣਦੀ ਹੈ
ਤੇਰੇ ਵਾਂਗ ਹੀ ਵੇਖਦੀ ਹੈ
ਤੇਰੇ ਵਾਂਗ ਹੀ ਸੇਜ ਮਾਣਦੀ ਹੈ
ਤੇਰੇ ਵਾਂਗ ਹੀ ਮਜ਼ਾ ਲੈਂਦੀ ਹੈ
ਔਰਤ
ਧੀਆਂ ਪੁੱਤਰਾਂ ਨੂੰ ਜਨਮ ਦਿੰਦੀ ਹੈ
ਜੋ ਤੂੰ ਨਹੀਂ ਦੇ ਸਕਦਾ।
ਤੂੰ ਧੀ ਦਾ ਬਾਪ ਬਣਨ ਤੋਂ ਝਿਜਕਦੈਂ
ਮੈਂ ਮਾਂ ਬਣਨ ਵਿਚ ਫ਼ਖਰ ਕਰਦੀ ਹਾਂ
ਮੈਂ ਧੀਆਂ ਨੂੰ ਜਨਮ ਦਿੰਦੀ ਹਾਂ
ਤੂੰ ਧੀਆਂ ਨੂੰ ਮੌਤ ਦਿੰਦਾ ਹੈਂ
ਮਰਦ ਤਾਂ ਮਰਦਾਂ ਨਾਲ ਟਕਰਾਉਂਦੇ ਹਨ
ਬਾਲੜੀਆਂ ਦੇ ਗਲ਼ ਨਹੀਂ ਘੁੱਟਦੇ।
ਤੂੰ ਐਵੇਂ ਹੀ
ਮੈਂ ਮਰਦ
ਮੈਂ ਮਰਦ
ਨਾ ਲਾਈ ਰੱਖਿਆ ਕਰ
ਮਰਦ ਹੱਤਿਆਰੇ ਨਹੀਂ ਹੁੰਦੇ
ਮਰਦ ਹੀ
ਪਤਨੀ ਭੈਣ ਤੇ ਮਾਂ ਦੇ
ਰਾਖੇ ਹੁੰਦੇ ਹਨ
ਹੱਤਿਆਰੇ ਨਹੀਂ ਹੁੰਦੇ।
ਤੂੰ ਐਵੇਂ ਹੀ
ਮੈਂ ਮਰਦ
ਮੈਂ ਮਰਦ
ਨਾ ਲਾਈ ਰੱਖਿਆ ਕਰ।

*ਦਸ਼ਮੇਸ਼, ਨਗਰ, ਸੰਗਰੂਰ-੧੪੮੦੦੧*
*ਮੋਬ-੦੯੭੮੪੩੩-੨੯੯੩੯*

# ਤਿੰਨ ਗ਼ਜ਼ਲਾਂ/ —ਤ੍ਰੈਲੋਚਨ ਲੋਚੀ

(੧)

ਹਉਮੈਂ ਦਾ ਨਾ ਕਿਧਰੇ ਕੋਈ ਖਿਲਾਰਾ ਸੀ।
ਨਿੱਕਾ ਸੀ ਪਰ ਸ਼ਹਿਰ ਉਹ ਕਿੰਨਾ ਪਿਆਰਾ ਸੀ।

ਨਿੱਕੀ-ਨਿੱਕੀ ਗੱਲ 'ਚੋਂ ਖੁਸ਼ੀਆਂ ਫੜਦੇ ਸੀ,
ਮਿਰੇ ਬਜ਼ੁਰਗਾਂ ਦਾ ਵੀ ਸ਼ਾਹੂਕਾਰਾ ਸੀ।

ਇਹ ਗ਼ਜ਼ਲਾਂ ਦੇ ਟੋਟੇ ਟੁਕੜੇ ਓਸੇ ਦੇ,
ਮੇਰੇ ਅੰਦਰੋਂ ਟੁਟਿਆ ਜੇਹੜਾ ਤਾਰਾ ਸੀ।

ਤੂੰ ਤਾਂ ਐਵੇਂ ਢੇਰੀ ਢਾਹ ਕੇ ਬੈਠ ਗਿਉਂ,
ਤੇਰੇ ਨਾਲੋਂ ਸਾਡਾ ਦੁਖੜਾ ਭਾਰਾ ਸੀ।

ਤੂੰ ਕਿਉਂ 'ਲੋਚੀ' ਦਰਦ ਸੁਣਾਏ ਕੰਧਾਂ ਨੂੰ,
ਹੁੰਗਰ ਸੀ ਨਾ ਕਿਧਰੇ ਕੋਈ ਹੁੰਗਾਰਾ ਸੀ।

(੨)

ਤੇਰਾ ਨਹੀਂ ਕਸੂਰ-ਓਏ ਲੋਚੀ,
ਜੇਕਰ ਦਿੱਲੀ ਦੂਰ-ਓਏ ਲੋਚੀ।

ਚਾਰ ਕੁ ਵਰਕੇ ਕਾਲੇ ਕਰਕੇ,
ਕਾਹਦਾ ਕਰੇਂ ਗ਼ਰੂਰ-ਓਏ ਲੋਚੀ।

ਨੀਯਤ ਖੋਟੀ ਕੁਝ ਨਈਂ ਬਣਨਾ,
ਮੰਨਿਆ ਤੂੰ ਮਸ਼ਹੂਰ-ਓਏ ਲੋਚੀ।

ਫੂਕਾਂ ਮਾਰ ਬੁਝਾ ਨਾ ਦੀਵੇ,
ਫਿਰ ਨਾ ਲੱਭਣਾ-ਨੂਰ-ਓਏ ਲੋਚੀ।

ਮੈਥੋਂ ਪਹਿਲਾਂ ਨ੍ਹੇਰਾ ਹੀ ਸੀ,
ਇਹ ਵੀ ਤਿਰਾ ਫ਼ਤੂਰ-ਓਏ ਲੋਚੀ।

ਤੂੰ ਤਾਂ ਮਨ ਦਾ ਭਾਰ ਉਤਾਰੇਂ,
ਸ਼ਾਇਰੀ ਦਾ ਘਰ ਦੂਰ-ਓਏ ਲੋਚੀ।

ਤੈਨੂੰ 'ਮੁਕਸਰ'* ਹਾਕਾਂ ਮਾਰੇ,
ਆਵੀਂ ਕਦੇ ਜ਼ਰੂਰ-ਓਏ ਲੋਚੀ।

(੩)

ਛਾਵਿਆਂ ਦੇ ਦਰਬਾਰ ਤੋਂ ਡਰਨਾ।
ਉੱਠ ਕਵੀਆ ਹੁਣ ਇਉਂ ਨਈਂ ਸਰਨਾ।

ਕਿੰਨਾ ਹੈ ਅੰਧਕਾਰ ਚੁਫੇਰੇ,
ਥਾਂ-ਥਾਂ ਦੀਵਾ ਪੈਣਾ ਧਰਨਾ।

ਐਵੇਂ ਹਾਉਮੈਂ ਚੁੱਕੀ ਫਿਰੀਏ,
ਇਕ ਦੂਜੇ ਬਿਨ ਕਿੱਥੇ ਸਰਨਾ।

ਜਿੱਥੇ ਬੰਦੇ ਕਬਰਾਂ ਵਰਗੇ,
ਉਸ ਧਰਤੀ ਨੂੰ ਸਮਝੋ ਘਰ ਨਾ।

ਤੂੰ ਕਿਉਂ 'ਲੋਚੀ' ਦੌੜ ਗਿਆ ਏਂ,
ਹੁਣ ਹਰਜਾਨਾ ਪੈਣਾ ਭਰਨਾ।

*੨੦-ਸੈਕਿੰਡ ਫਲੋਰ, ਐੱਚ. ਆਈ. ਜੀ*
*ਰਾਜਗੁਰੂ ਨਗਰ-ਲੁਧਿਆਣਾ*
*ਮੋਬ-੯੮੧੪੨-੫੩੩੧੫*

* ਮੁਕਸਰ – ਮੇਰਾ ਸ਼ਹਿਰ ਮੁਕਤਸਰ

# ਗ਼ਜ਼ਲ/ —ਪ੍ਰੋ. ਜਸਵੰਤ ਸਿੰਘ ਕੈਲਵੀ

ਪੈ ਗਈ ਏ ਘੋਰ ਕਾਲੀ ਰਾਤ ਏਥੇ 'ਕੈਲਵੀ'
ਕੌਣ ਸੁਣਦੈ ਦਰਦ ਵਾਲੀ ਬਾਤ ਏਥੇ ਕੈਲਵੀ?
ਬਚ ਬਚਾ ਕੇ ਸਹਿਮ ਅੰਦਰ ਪੈਰ ਪੁੱਟਦੀ ਜ਼ਿੰਦਗੀ,
ਮੌਤ ਬੈਠੀ ਲਾ ਚੁਫੇਰੇ ਘਾਤ ਏਥੇ 'ਕੈਲਵੀ'।
ਆਖਦੇ ਨੇ ਆਦਮੀ ਨੂੰ, ਉੱਝ ਖ਼ੁਦਾ ਦਾ ਨੂਰ ਤੂੰ,
ਪਰ ਲਿਖਾ ਦੇ, ਧਰਮ ਕੀ ਹੈ ਜ਼ਾਤ ਏਥੇ 'ਕੈਲਵੀ'।
ਕਿਰਤ ਦਾ ਅਪਮਾਨ ਹੁੰਦੈ, ਕੂੜ ਦੀ ਨ੍ਹੇਰੀ ਵਗੇ
ਗੁੰਮ ਹੋਈ ਤਾਰਿਆਂ ਦੀ ਝਾਤ ਏਥੇ 'ਕੈਲਵੀ'।
ਮਰ ਰਹੇ ਇਨਸਾਨ ਵੇਖੋ ਬੂੰਦ ਪਾਣੀ ਨਾ ਮਿਲੇ,
ਲਾਰਿਆਂ ਦੀ ਹੋ ਰਹੀ ਬਰਸਾਤ ਏਥੇ 'ਕੈਲਵੀ'।
ਆਦਮੀ ਬੇਸੁਝ ਨੇ ਹੈ ਜ਼ਹਿਰ ਥਾਂ ਥਾਂ ਘੋਲਿਆ
ਕੀ ਕਰੇਗੀ ਉਸ ਖ਼ੁਦਾ ਦੀ ਦਾਤ ਏਥੇ ਕੈਲਵੀ?
ਖ਼ਸਮ ਦੇ ਦਰ ਸੀਸ ਧਰ ਕੇ ਉਹ ਫਰਿਸ਼ਤਾ ਹੋ ਗਿਆ
ਮਰ ਗਈ ਜਿਸ ਸ਼ਖ਼ਸ ਵਿਚੋਂ ਧਾਤ ਏਥੇ 'ਕੈਲਵੀ'
ਮੂਰਖਾਂ ਨੂੰ ਨੀਝ ਦੇਵੇ, ਰੀਝ ਦੇਵੇ ਸ਼ਬਦ ਦੀ
ਕੀ ਕਿਸੇ ਦੀ ਯਾਰ ਹੈ ਔਕਾਤ ਏਥੇ ਕੈਲਵੀ? ।
ਫਿਰ ਨਾ ਹੁੰਦਾ ਜ਼ੁਲਮ ਨਾਲੇ ਜ਼ਿੰਦਗੀ ਦੀ ਦੁਰਦਸ਼ਾ
ਜੇ ਤੂੰ ਦੇਂਦੋ ਖ਼ੂਨ ਦੀ ਸੌਗਾਤ ਏਥੇ 'ਕੈਲਵੀ'।

*੧੧੮/੫ ਗੁਰੂ ਅਰਜਨ ਦੇਵ ਨਗਰ,*
*ਫ਼ਿਰੋਜ਼ਪੁਰ-੧੫੨੦੦੨*
*ਮੋਬ-੯੮੭੮੩-੮੧੪੭੪*

## ਗੀਤ / —ਅਵਤਾਰ ਸਿੰਘ ਭੰਡਾਲ

ਤੇਰੀ ਬਾਣੀ ਸੁਣ ਸੁਣ ਜੀਵਾਂ,
ਤੇਰੀ ਬਾਣੀ ਸੁਣ ਸੁਣ ਜੀਵਾਂ।
ਘੁੱਟ ਅੰਮ੍ਰਿਤ ਦੇ ਪੀਵਾਂ,
ਤੇਰੀ ਬਾਣੀ ਸੁਣ ਸੁਣ ਜੀਵਾਂ।

ਮੱਛਲੀ ਤੇਰੇ 'ਸਰ ਦੀ ਹੋਵਾਂ,
ਹੇਠਾਂ ਉੱਤੇ ਤਰਦੀ ਹੋਵਾਂ,
ਹਰੀ ਮੰਦਰ ਦੇ ਨੇੜੇ ਨੇੜੇ
ਤੇਰੀ ਉਪਮਾ ਸੁਣ ਸੁਣ ਜੀਵਾਂ,
ਤੇਰੀ ਬਾਣੀ ਸੁਣ ਸੁਣ ਜੀਵਾਂ।

ਬਣ ਕਬੂਤਰ ਮਮਟੀ ਬੈਠਾਂ,
ਪਰਿਕਰਮਾ ਅੰਦਰ ਬਾਹਰ ਬੈਠਾਂ,
ਸੰਗਤਾਂ ਦੇ ਦਰਸ਼ਨ ਦੀਦਾਰੇ,
ਕਰ-ਕਰ ਉੱਡ ਉੱਡ ਜੀਵਾਂ,
ਤੇਰੀ ਬਾਣੀ ਸੁਣ ਸੁਣ ਜੀਵਾਂ।

ਕੋਇਲ ਕਾਲੀ ਕਾਲੀ ਹੋਵਾਂ
ਤੇਰੇ ਬਿਰਹੋਂ ਜਾਲੀ ਹੋਵਾਂ,
ਤੇਰੇ ਬਾਗਾਂ ਦੇ ਵਿਚ ਬੈਠੀ,
ਕੂੰ-ਕੂੰ ਕਰਦੀ ਜੀਵਾਂ,
ਤੇਰੀ ਬਾਣੀ ਸੁਣ ਸੁਣ ਜੀਵਾਂ।

ਤਿੱਤਲੀ ਹੋਵਾਂ ਰੰਗ-ਬਿਰੰਗੀ
ਤੇਰਿਆਂ ਰੰਗਾਂ ਦੇ ਵਿਚ ਰੰਗੀ,
ਤੇਰੇ ਵਿਹੜੇ ਬੇਰੀ ਉੱਤੇ
ਉੱਡਦੀ ਬਹਿੰਦੀ ਜੀਵਾਂ,
ਤੇਰੀ ਬਾਣੀ ਸੁਣ ਸੁਣ ਜੀਵਾਂ।

ਧੂੜ ਬਣਾਂ ਮੈਂ ਅੰਮ੍ਰਿਤਸਰ ਦੀ,
ਸੱਚ ਖੰਡ ਵਾਲੇ ਸੋ-ਦਰ ਦੀ,
ਗੁਰੂ ਪਿਆਰੀ-ਸਾਧ-ਸੰਗਤ ਦੇ,
ਚਰਨਾਂ ਹੇਠ ਵਿਛ ਜੀਵਾਂ,
ਤੇਰੀ ਬਾਣੀ ਸੁਣ ਸੁਣ ਜੀਵਾਂ।

*ਭੰਡਾਲ ਮੈਡੀਕਲ ਹਾਲ/ਸੋਨਪੁਰਾ ਰੋਡ, ਕਪੂਰਥਲਾ*
*ਮੋਬ-੯੮੮੮੨-੨੮੧੯੩*

## ਦੋ ਗ਼ਜ਼ਲਾਂ / —ਗੋਬਿੰਦ ਰਾਮ ਲਹਿਰੀ

(੧)

* ਯਾਦਾਂ ਦੇ ਪਰਛਾਵੇਂ ਓਹਲੇ ਕੀ ਕੀ ਭੇਦ ਲੁਕਾਓਗੇ।
ਝੂਠ ਤਾਂ ਯਾਰੋ ਝੂਠ ਹੈ ਰਹਿੰਦਾ ਸੱਚ ਨੂੰ ਕਿੰਝ ਛੁਪਾਓਗੇ।

* ਰਾਹਾਂ ਦੇ ਵਿਚ ਕੰਡੇ ਖਿਲਰੇ ਉੱਤੋਂ ਘੋਰ ਹਨੇਰਾ ਹੈ,
ਫੁੱਲਾਂ ਵਰਗੀਆਂ ਕੋਮਲ ਤਲੀਆਂ ਕਿੱਦਾਂ ਤੁਸੀਂ ਬਚਾਓਗੇ।

* ਇਸ ਬਸਤੀ ਤੇ ਛਾਇਆ ਰਹਿੰਦੈ ਮੌਤ ਦੀ ਦਹਿਸ਼ਤ ਦਾ ਸਾਇਆ,
ਚੁੱਪ ਚੁਪੀਤੇ ਕਿਸ ਪਾਸੇ ਦੀ ਬਸਤੀ ਦੇ ਵਿਚ ਜਾਓਗੇ।

* ਨਫ਼ਰਤ ਦਾ ਹੈ ਝੱਖੜ ਝੁਲਦਾ ਤੇਜ਼ ਹਵਾਵਾਂ ਚਲਦੀਆਂ ਨੇ,
ਇਸ ਧਰਤੀ ਤੇ ਪਿਆਰ ਦਾ ਬੂਟਾ ਯਾਰੋ ਕਿੱਦਾਂ ਲਾਓਗੇ।

* ਯਾਰ ਮਿਰੇ ਨੇ ਆਉਣੈਂ ਲਹਿਰੀ ਸਚ ਤੈਨੂੰ ਦਸਦਾ ਹਾਂ,
ਏਸ ਖ਼ੁਸ਼ੀ ਵਿਚ ਹਰ ਘਰ ਦੇ ਵਿਚ ਘੀ ਦੇ ਦੀਪ ਜਗਾਓਗੇ।

(੨)

* ਖੜ੍ਹਾ ਇਹ ਆਦਮੀ ਹਰ ਮੋੜ ਤੇ ਘਬਰਾ ਰਿਹੈ ਯਾਰੋ।
ਨਿਗਾਹਾਂ ਵਿਚ ਹੈ ਸਭ ਦੇ ਕਾਫ਼ਿਲਾ ਜੋ ਜਾ ਰਿਹੈ ਯਾਰੋ।

* ਕੋਈ ਸ਼ਿਕਰਾ ਹੈ ਆਇਆ ਜਾਂ ਕੇ ਮੌਸਮ ਦਾ ਤਕਾਜ਼ਾ ਏ,
ਮੇਰੇ ਗੁਲਸ਼ਨ 'ਚ ਹਰ ਇਕ ਬੋਟ ਕਿਉਂ ਕੁਰਲਾ ਰਿਹੈ ਯਾਰੋ।

* ਕਰੀ ਸੀ ਖ਼ੁਦਕਸ਼ੀ ਜਿਸਨੇ, ਸੀ ਚਰਚਾ ਸ਼ਹਿਰ ਵਿਚ ਭਾਵੇਂ,
ਹਰਿਕ ਬੰਦਾ ਉਹਦਾ ਨਾਂ ਲੈਣ ਤੋਂ ਡਰਦਾ ਰਿਹੈ ਯਾਰੋ।

* ਸਮਝ ਮੈਨੂੰ ਨਹੀਂ ਲੱਗਦੀ, ਪਤਾ ਲੱਗਦਾ ਨਹੀਂ ਬਿਲਕੁਲ,
ਸੁਬਾਹ ਹੀ ਤੋਂ ਮੇਰਾ ਦਿਲ ਕਾਸਤੋਂ ਘਬਰਾ ਰਿਹੈ ਯਾਰੋ।

* ਸਮੇਂ ਦਾ ਇਹ ਜਾਦੂ ਬੋਲਿਆ ਆਖ਼ੀਰ ਸਿਰ ਚੜ੍ਹਕੇ,
ਹਮੇਸ਼ਾਂ ਫੈਸਲਾ ਸੱਚ ਤੇ ਸਦਾ ਹੁੰਦਾ ਰਿਹੈ ਯਾਰੋ।

*ਪਿੰਡ-ਲਹਿਰੀ-੧੫੧੩੦੨*
*ਰਾਹੀਂ, ਤਲਵੰਡੀ ਸਾਬੋ (ਬਠਿੰਡਾ)*

# ਪੰਡਤ ਗੋਪਾਲ ਸਿੰਘ

—ਮਾਸਟਰ ਅਮਰੀਕ ਸਿੰਘ

ਪੰਡਤ ਗੋਪਾਲ ਸਿੰਘ ਬੜੇ ਹੀ ਪਿਆਰੇ ਸਨ,
ਪੰਥ ਦੇ ਆਕਾਸ਼ ਵਿਚ ਚਮਕਦੇ ਤਾਰੇ ਸਨ।

ਸੂਰਤੋਂ ਸੁਨੱਖੇ ਅਤੇ ਸੀਰ ਤੋਂ ਕਮਾਲ ਸਨ,
ਅਤੇ ਮਿੱਠ-ਬੋਲੜੇ ਤੇ ਦਿਲ ਦੇ ਦਿਆਲ ਸਨ।

ਉਮਰ ਗੁਜ਼ਾਰੀ ਸਾਰੀ ਪੰਥ ਪ੍ਰਚਾਰ ਹਿਤ,
ਲਾਇਆ ਸਾਰਾ ਤਾਣ-ਸੀ ਸਮਾਜ ਦੇ ਸੁਧਾਰ ਹਿਤ।

ਉਹਨਾਂ ਦੇ ਦੀਵਾਨ ਵਿਚ ਸੌ ਸੌ ਖੜ ਜਾਂਦੇ ਸਨ,
ਹੱਥ ਜੋੜ ਜੋੜ ਪਏ ਭੁੱਲਾਂ ਬਖਸ਼ਾਂਦੇ ਸਨ।

ਵੱਡ ਪ੍ਰਤਾਪੀ ਨਾਲ ਐਸੀ ਬਨ ਆਈ ਸੀ,
ਦੁੱਧ ਵਿਚ ਖੰਡ ਜਿਵੇਂ ਰੱਬ ਨੇ ਰਲਾਈ ਸੀ।

ਗੁਰੂ ਜਗਜੀਤ ਫੇਰ ਚਰਨੀ ਸੀ ਲਾ ਲਿਆ,
ਵਡ ਪ੍ਰਤਾਪੀ ਇਹਨਾਂ ਵਿਚੋਂ ਬੀ ਤਕਾ ਲਿਆ।

ਬੋਲਣਾ ਹਲੀਮੀ ਨਾਲ ਉਹਨਾਂ ਨੇ ਸਿਖਾਇਆ ਸੀ,
ਵੈਰੀ ਨੂੰ ਵੀ ਮਿੱਤਰ ਬਣਾਨ ਵੱਲ ਆਇਆ ਸੀ,

ਕਿਹੜੇ ਕਿਹੜੇ ਗੁਣ-ਗਿਣਾਂ ਗਿਣਨ ਤੋਂ ਬਾਹਰੇ ਨੇ,
ਸਭ ਲਈ ਬਣੇ ਰਹੇ ਚਾਨਣ-ਮੁਨਾਰੇ ਨੇ।

ਸਤਿਗੁਰੂ-ਚਰਨਾਂ ਦੇ ਉਮਰ ਗੁਜ਼ਾਰ ਗਏ,
ਸੁਧਰੇ ਸੀ ਆਪ ਅਤੇ ਲੋਕਾਂ ਨੂੰ ਸੁਧਾਰ ਗਏ।

ਗਿਆਨ-ਮਾਰਤੰਡ ਦੀ ਉਪਾਧੀ ਦਿਤੀ ਗੁਰਾਂ ਨੇ,
ਸਵਰਗਾਂ 'ਚ ਥਾਂ ਦਿੱਤੀ ਪੱਕੀ ਥਿੱਤੀ ਗੁਰਾਂ ਨੇ।

ਯਾਦਾਂ ਦੀ ਪਟਾਰੀ ਉਹ ਸਰਹਾਣੇ ਸਾਡੇ ਧਰ ਗਏ,
ਜਿਨ੍ਹਾਂ ਦੇ ਸਹਾਰੇ ਹਾਂ ਵਿਛੋੜਾ ਅਸੀਂ ਜਰ ਗਏ।

ਕਹੇ ਅਮਰੀਕ ਉਹ ਭੁਲਾਇਆਂ ਨਹੀਂ ਭੁੱਲਣੇ,
ਯਾਦ ਜਦੋਂ ਆਏ ਹੰਝੂ ਤ੍ਰਿਪ ਤ੍ਰਿਪ ਡੁਲ੍ਹਣੇ।

# ਗ਼ਜ਼ਲ / —ਮਾਸਟਰ ਅਮਰੀਕ ਸਿੰਘ

ਦੂਰ ਵਸੰਦੇ ਸੱਜਣ ਸੁਹੇਲੇ।
ਵੇਖੋ ਰੱਬ ਕਦੋਂ ਕੁ ਮੇਲੇ।

ਮੁਦੱਤਾਂ ਹੋਈਆਂ ਘਰ ਨਹੀਂ ਆਏ,
ਰਹਿਣ-ਅਸਾਡੇ ਬਣੇ ਦੁਹੇਲੇ।

ਕਿੱਥੇ ਨੇ ਉਹ ਸੂਹ ਨਹੀਂ ਮਿਲਦੀ,
ਭਾਲ ਥੱਕੇ ਹਾਂ ਜੰਗਲ ਬੇਲੇ।

ਆ ਜਾਵਣ ਤਾਂ ਮੁੱਕਣਗੇ ਸਭ,
ਜੀਵਨ ਵਿਚ ਜੋ ਪਏ ਝਮੇਲੇ।

ਉਹਨਾਂ ਦੇ ਮਿੱਠ ਬੋਲਾਂ ਮੂਹਰੇ,
ਫਿੱਕੇ ਨੇ ਮਿਸ਼ਰੀ ਦੇ ਢੇਲੇ।

ਸੱਜਣਾਂ ਬਿਨ ਅਮਰੀਕ ਜਿਹਾਂ ਦੇ,
ਵੱਟੇ ਜਾਣ ਬਾਜ਼ਾਰ ਨ ਧੇਲੇ।

# ਰੁਬਾਈਆਂ / —ਪ੍ਰਿੰ. ਨਵਰਾਹੀ ਘੁਗਿਆਣਵੀ

ਇਕ ਇਕ ਕਰਕੇ, ਦੋ ਦੋ ਕਰਕੇ, ਟੁਰਦੇ ਜਾਣ ਮੁਸਾਫ਼ਿਰ।
ਸਭ ਨੇ ਏਸੇ ਰਸਤੇ ਜਾਣਾ, ਕੀ ਮੋਮਨ, ਕੀ ਕਾਫ਼ਿਰ।
ਜਿਵੇਂ ਮੌਲਣਾ ਕਰਮ ਕੁਦਰਤੀ, ਤਿਵੇਂ ਵਿਨਾਸ਼ ਸੁਭਾਵਿਕ;
'ਨਵਰਾਹੀ' ਸਭ ਹੁਕਮ ਰਜਾਈਂ, ਕੋਈ ਹੋ ਨਹੀਂ-ਸਕਦਾ ਨਾਬਰ।

• • •

ਅੰਮ੍ਰਿਤ ਦੀ ਇਕ ਬੂੰਦ ਸੁਹਾਣੀ, ਰੂਹ ਵਿਚ ਭਰ ਗਈ ਸ਼ਕਤੀ।
ਰੋਮ ਰੋਮ ਮਖ਼ਮੂਰ ਹੋ ਗਿਆ, ਨੈਣਾਂ ਦੇ ਵਿਚ ਮਸਤੀ।
ਅੰਗ ਅੰਗ ਅੰਗੜਾਈਆਂ ਲੈਂਦਾ, ਸੋਚਾਂ ਹੋਈਆਂ ਪਰਬਲ;
'ਨਵਰਾਹੀ' ਦਿਲ ਪਿਆਰ-ਪਰੁੱਤਾ, ਲੋਚੇ ਨੂਰ-ਪ੍ਰਸੱਤੀ।

• • •

ਭਾਗਾਂ ਵਾਲੇ ਬੰਦਿਆਂ ਨੂੰ ਹੀ, ਸੁਪਨੇ ਆਉਣ ਸੁਹਾਣੇ।
ਕਿਸੇ ਕਿਸੇ ਨੂੰ ਗੱਲ ਫੁਰਦੀ ਹੈ, ਪਹੁੰਚੇ ਸੋਚ ਟਿਕਾਣੇ।
ਬਹੁ-ਰੰਗਾ ਸੰਸਾਰ ਇਥਾਈਂ, ਵੰਨ ਸੁਵੰਨੀਆਂ ਰੀਤਾਂ,
'ਨਵਰਾਹੀ' ਰਾਹ ਨਵੇਂ ਉਲੀਕੇ, ਢਾਹ ਕੇ ਪੰਧ ਪੁਰਾਣੇ।

ਨਵਾਂ ਹਰਿੰਦਰ ਨਗਰ, ਫਰੀਦਕੋਟ
੧੫੧੨੦੩, ਮੋਬ- ੯੮੧੫੦-੦੨੩੦੨

# ਸਤਿਗੁਰੂ ਰਾਮ ਸਿੰਘ ਕੌਮੀ ਸਤਿਕਾਰ ਦੇ ਹੱਕਦਾਰ ਹਨ

*—ਡਾ. ਅਜੀਤ ਸਿੰਘ*

'ਵਰਿਆਮ' ਵਿਚ ਹੀ ਲਿਖੇ ਆਪਣੇ ਕਈ ਲੇਖਾਂ ਵਿਚ ਮੈਂ ਇਹ ਤੱਥ ਸਪੱਸ਼ਟ ਕਰ ਚੁੱਕਾ ਹਾਂ ਕਿ ਗੁਰੂ-ਘਰ ਅਤੇ ਸਿੱਖ ਧਰਮ ਵਿਚ 'ਸਤਿਗੁਰੂ, 'ਬਾਬਾ' ਅਤੇ 'ਗੁਰਮੁੱਖ' ਸ਼ਬਦ ਇਕੋ ਜੇਹੀ ਮਹੱਤਾ ਅਤੇ ਮਹਾਨਤਾ ਰੱਖਦੇ ਆਏ ਹਨ। ਉਦਾਹਰਣ ਦੇ ਤੌਰ 'ਤੇ ਮੈਂ ਭਾਈ ਗੁਰਦਾਸ ਜੀ ਦੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੰਸਾਰ-ਆਗਮਣ ਬਾਰੇ ਲਿਖੀ ਪਉੜੀ ਦਾ ਹਵਾਲਾ ਦਿੰਦਾ ਰਿਹਾ ਹਾਂ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਲਿਖੀ ਇਸ ਪਉੜੀ ਵਿਚ ਭਾਈ ਸਾਹਿਬ ਗੁਰੂ ਨਾਨਕ ਦੇਵ ਜੀ ਨੂੰ ਸਤਿਗੁਰੂ, ਬਾਬਾ ਅਤੇ ਗੁਰਮੁੱਖ ਆਖਦੇ ਹਨ।

ਮੇਰੇ ਇਸ ਲੇਖ ਦਾ ਸਿਰਲੇਖ ਹੈ : ਸਤਿਗੁਰੂ ਰਾਮ ਸਿੰਘ ਕੌਮੀ ਸਤਿਕਾਰ ਦੇ ਹੱਕਦਾਰ ਹਨ। ਏਹੋ ਜੇਹੇ ਸਿਰਲੇਖ ਨਾਲ ਮੈਂ ਇਹ ਲੇਖ ਕਿਉਂ ਲਿਖ ਰਿਹਾ ਹਾਂ? ਕੌਮੀ ਸਤਿਕਾਰ ਤੋਂ ਕੀ ਮਤਲਬ ਹੈ? ਉਹ ਕੌਮੀ ਸਤਿਕਾਰ ਦੇ ਕਿਉਂ ਹੱਕਦਾਰ ਹਨ? ਇਹਨਾਂ ਪ੍ਰਸ਼ਨਾਂ ਦੇ ਉੱਤਰ ਦੇਣ ਲਈ ਸਾਨੂੰ ਬਾਬਾ ਰਾਮ ਸਿੰਘ ਜੀ ਦੀ ਕੌਮ ਤੇ ਦੇਸ਼ ਨੂੰ ਦਿੱਤੀ ਦੇਣ ਉੱਤੇ ਇਤਿਹਾਸਿਕ ਯਥਾਰਥ ਤੇ ਸੱਚ ਨੂੰ ਸਾਹਮਣੇ ਰੱਖਣਾ ਪਵੇਗਾ।

ਯਥਾਰਥ ਦਾ ਸੱਚ ਤੇ ਸੱਚ ਦਾ ਯਥਾਰਥ ਇਹ ਹੈ ਕਿ ਸਤਿਗੁਰੂ ਰਾਮ ਸਿੰਘ ਨੇ ਇਤਿਹਾਸ ਵਿਚ ਦੇਸ਼ ਦੀ ਆਜ਼ਾਦੀ ਲਈ ਪਹਿਲਾ ਕ੍ਰਾਂਤੀਕਾਰ ਸੰਘਰਸ਼ ਕੀਤਾ ਤੇ ਦੇਸ਼ ਨੂੰ ਅੰਗਰੇਜ਼ੀ ਸਰਕਾਰ ਤੋਂ ਮੁਕਤ ਕਰਵਾਉਣ ਲਈ ਅਕਹਿ ਤੇ ਅਸਹਿ ਦੁੱਖ ਤੇ ਤਸੀਹੇ ਝੱਲੇ।

ਬਾਬਾ ਰਾਮ ਸਿੰਘ ਦੇ ਜੀਵਨ ਦੇ ਸੰਖੇਪ ਜਿਹੇ ਪਿਛੋਕੜ ਦੀ ਗੱਲ ਕਰਨੀ ਕੁਥਾਂ ਨਹੀਂ ਹੋਵੇਗੀ। ਉਹ ਕੰਮ-ਕਾਜੀ ਪਰਵਾਰ ਦੇ ਜੰਮ-ਪਲ ਸਨ। ਮਹਾਰਾਜਾ ਰਣਜੀਤ ਸਿੰਘ ਦੀ ਕੰਵਰ ਨੌਨਿਹਾਲ ਸਿੰਘ ਰਜਮੈਂਟ ਵਿਚ ਨੌਕਰੀ ਕਰਦੇ ਸਨ। ਸਿੱਖਾਂ ਤੇ ਅੰਗਰੇਜ਼ਾਂ ਦੀ ਆਖਰੀ ਲੜਾਈ ਵਿਚ ਸਿੱਖ ਫੌਜ ਦੇ ਜਰਨੈਲਾਂ ਦੀ ਗੱਦਾਰੀ ਨੂੰ ਦੇਖ ਫੌਜ ਦੀ ਨੌਕਰੀ ਛੱਡ ਕੇ ਭੈਣੀ ਸਾਹਿਬ ਆ ਬਰਾਜੇ ਸਨ। ਉਹਨਾਂ ਹੱਥਾਂ ਨਾਲ ਵੀ ਕੰਮ ਕੀਤਾ, ਕਾਸ਼ਤਕਾਰੀ ਦਾ ਕੰਮ ਕੀਤਾ ਤੇ ਨਾਲ ਨਾਲ ਇਕ ਅਜਿਹੀ ਬੇ-ਦਾਗ਼ ਸ਼ਖਸੀਅਤ ਨੂੰ ਪੈਦਾ ਕੀਤਾ ਜਿਹੜੀ ਸਾਹਸ, ਸਿਦਕ, ਸੂਰਮਤਾਈ ਅਤੇ ਦ੍ਰਿੜ੍ਹਤਾ ਦੀ ਸਾਕਾਰ ਮੂਰਤ ਸੀ। ਉਹਨਾਂ ਨਾਮਧਾਰੀ ਲਹਿਰ ਦਾ ਮੁੱਢ ਬੰਨ੍ਹਿਆ। ਗੁਰੂ ਗੋਬਿੰਦ ਸਿੰਘ ਜੀ ਦੇ ਪਦ-ਚਿੰਨ੍ਹਾਂ ਤੇ ਚੱਲ ਕੇ ਅੰਮ੍ਰਿਤ ਛਕਾ ਕੇ ਸਿਰ ਤੋਂ ਪੈਰਾਂ ਤੀਕ ਬੇਦਾਗ਼ ਸ਼ਖਸੀਅਤ ਦੀ ਸਿਰਜਣਾ ਕੀਤੀ। ਅੰਗਰੇਜ਼ੀ ਸਰਕਾਰ ਪਹਿਲਾਂ ਪਹਿਲ ਉਹਨਾਂ ਨੂੰ ਇਕ ਧਾਰਮਕ ਤੇ ਅਧਿਆਤਮਕ ਆਗੂ ਦੇ ਰੂਪ ਵਿਚ ਹੀ ਦੇਖਦੀ ਰਹੀ ਪਰ ਅੰਗਰੇਜ਼ੀ ਸਰਕਾਰ ਦੀਆਂ ਖੁਫ਼ੀਆ ਰਿਪੋਰਟਾਂ ਤੋਂ ਪਤਾ ਲੱਗਦਾ ਹੈ ਕਿ ਅੰਗਰੇਜ਼ੀ ਹਾਕਮਾਂ ਨੇ ਉਹਨਾਂ ਨੂੰ ਇਕ ਖ਼ੌਫ਼ਨਾਕ ਜੁਝਾਰੂ ਸੰਘਰਸ਼-ਕਰਤਾ ਦੇ ਰੂਪ ਵਿਚ ਦੇਖਣਾ ਵੀ ਸ਼ੁਰੂ ਕਰ ਦਿੱਤਾ ਸੀ। ਉਹਨਾਂ ਨੂੰ ਪਤਾ ਲੱਗ ਗਿਆ ਸੀ ਕਿ ਬਾਬਾ ਜੀ ਦਾ ਮੁੱਖ-ਮੰਤਵ ਧਾਰਮਕ ਤੇ ਅਧਿਆਤਮਕ ਪੱਖਾਂ ਤੋਂ ਬਿਨਾਂ ਦੇਸ਼ ਨੂੰ ਅੰਗਰੇਜ਼ਾਂ ਦੀ ਗੁਲਾਮੀ ਤੋਂ ਮੁਕਤ ਕਰਵਾਉਣਾ ਹੈ। ਏਸ ਤਰ੍ਹਾਂ ਅੰਗਰੇਜ਼ ਸਰਕਾਰ ਉਹਨਾਂ ਦੇ ਇਸ ਸੰਘਰਸ਼ ਦੇ ਰਾਜਸੀ ਪੱਖ ਤੋਂ ਜ਼ਾਹਰਾ ਰੂਪ ਹੋ ਗਈ।

ਇਹ ਜਾਣਨਾ ਬੜਾ ਜ਼ਰੂਰੀ ਹੈ ਕਿ ਸਤਿਗੁਰੂ ਰਾਮ ਸਿੰਘ ਦੇ ਸੰਘਰਸ਼ ਦੀ ਰੂਪ-ਰੇਖਾ ਕੀ ਸੀ? ਇਹ ਸੰਘਰਸ਼ ਬਾਬਾ ਜੀ ਨੇ ਅੰਗਰੇਜ਼ੀ ਸਰਕਾਰ ਦੀ ਨਾਮਧਾਰੀ ਮਤਵਾਜ਼ੀ ਸਰਕਾਰ ਬਣਾ ਕੇ ਵਿੱਢਿਆ। ਤੁਸੀਂ ਕਹੋਗੇ ਕਿ ਮੈਂ ਇਸ ਸੰਘਰਸ਼ ਨੂੰ ਕ੍ਰਾਂਤੀਕਾਰੀ ਸੰਘਰਸ਼ ਦਾ ਨਾਂ ਕਿਉਂ ਦਿੱਤਾ ਹੈ? ਉਹ ਏਸ ਲਈ ਕਿ ਉਹ ਸੰਘਰਸ਼ ਨਾਲ ਬਾਹਰਲੀ ਸਰਕਾਰ ਦੀ ਥਾਂ ਦੇਸ਼ ਦੀ ਆਪਣੀ ਸਰਕਾਰ ਨੂੰ ਖੜ੍ਹੀ ਕਰਨਾ ਚਾਹੁੰਦੇ ਸਨ। ਉਹਨਾਂ ਦੇ ਸੰਘਰਸ਼ ਦੀ ਰੂਪ-ਰੇਖਾ ਨੂੰ ਜਾਣਨਾ ਹੋਰ ਵੀ ਬਹੁਤ ਜ਼ਰੂਰੀ ਹੈ।

ਇਕ ਪਾਸੇ ਅਤਿਆਚਾਰੀ ਅੰਗਰੇਜ਼ੀ ਸਰਕਾਰ, ਉਹਨਾਂ ਦੇ ਪਿੱਠੂ ਦੇਸੀ ਰਾਜੇ-ਮਹਾਰਾਜੇ, ਜਗੀਰਦਾਰ, ਪੂੰਜੀਪਤੀ ਤੇ ਖਾਂਦੇ-ਪੀਂਦੇ ਲੋਕ ਸਨ, ਦੂਜੇ ਪਾਸੇ ਬਾਬਾ ਰਾਮ ਸਿੰਘ ਜੀ ਦੀ ਫੌਜ ਵਿਚ ਪਿੰਡਾਂ ਦੇ ਕੰਮੀ-ਕਮੀਨ ਸਨ ਜਿਨ੍ਹਾਂ ਨੂੰ ਤਲਵਾਰ ਚੁੱਕਣ ਦੀ ਵੀ ਇਜਾਜ਼ਤ ਨਹੀਂ ਸੀ। ਪਹਿਲਾ ਹਥਿਆਰ ਉਹਨਾਂ ਦਾ ਨਾ-ਮਿਲਵਰਤਨ ਦਾ ਹਥਿਆਰ ਸੀ। ਬਾਬਾ ਜੀ ਤੇ ਉਹਨਾਂ ਦੇ ਪੈਰੋਕਾਰਾਂ ਨੇ ਬਾਹਰਲੇ ਸੱਭਿਆਚਾਰ, ਪਹਿਣ-ਪੁਸ਼ਾਕ ਤੇ ਖਾਣ-ਪੀਣ ਦਾ ਡਟਕੇ ਵਿਰੋਧ ਕੀਤਾ। ਉਹਨਾਂ ਨੇ ਸਰਕਾਰੀ ਰਾਜ-ਪ੍ਰਬੰਧ ਦੀ ਥਾਂ ਆਪਣਾ ਰਾਜ-ਪ੍ਰਬੰਧ ਚਲਾਇਆ। ਆਪਣੀਆਂ ਪੰਚਾਇਤਾਂ, ਆਪਣਾ ਇਨਸਾਫ਼ ਤੇ ਆਪਣੇ ਦੇਸ਼ ਦੀ ਪੁਸ਼ਾਕ ਨੂੰ ਧਾਰਨ ਉੱਤੇ ਜ਼ੋਰ ਦਿੱਤਾ। ਅੰਗਰੇਜ਼ੀ ਸਰਕਾਰ ਨੂੰ ਉਹਨਾਂ ਦੇ ਸਮਾਜਕ ਤੇ ਸਭਿਆਚਾਰਕ ਸੁਧਾਰਾਂ ਵਿਚੋਂ ਵੀ ਬਗ਼ਾਵਤ ਦੀ ਬੋ ਆਉਂਦੀ ਸੀ। ਜੋ ਉਹਨਾਂ ਨੇ ਪੁਰਾਣੀਆਂ ਰਵਾਇਤਾਂ ਤੇ ਪਰੰਪਰਾਵਾਂ ਨੂੰ ਇਸ ਵਿਚੋਂ ਵੀ ਸਰਕਾਰ ਵਿਰੋਧੀ ਇਨਕਲਾਬੀ ਸੰਘਰਸ਼ ਦਾ ਖ਼ਤਰਾ ਦਿਖਾਈ

ਦਿੰਦਾ ਸੀ। ਖਾਂਦੇ-ਪੀਂਦੇ ਪੰਡਤਾਂ ਤੇ ਅੰਗਰੇਜ਼ੀ ਹਾਕਮਾਂ ਨੂੰ ਏਸ ਵਿਚੋਂ ਵੀ ਸਿਆਸੀ ਖ਼ਤਰਾ ਦਿਖਾਈ ਦੇਣ ਲੱਗ ਪਿਆ ਸੀ। ਫਲਸਰੂਪ ਉਹਨਾਂ ਨੂੰ ਭੈਣੀ ਸਾਹਿਬ ਵਿਖੇ ਨਜ਼ਰਬੰਦ ਕਰ ਦਿੱਤਾ ਸੀ।

੧੯੫੭ ਵਿਚ ਨਾਮਧਾਰੀ ਲਹਿਰ ਕਾਰਨ ਬਾਬਾ ਜੀ ਦੇ ਅਨੇਕਾਂ ਨਾਮਧਾਰੀ ਸੂਰਮਿਆਂ ਨੇ ਬੜਾ ਸਾਹਸੀ ਰੂਪ ਧਾਰ ਕੇ ਅੰਗਰੇਜ਼ੀ ਨਜ਼ਾਮ ਦਾ ਹਰ ਪੱਖੋਂ ਵਿਰੋਧ ਕੀਤਾ ਤੇ ਉਹ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਵਿਚ ਬੜੀ ਗਰਮ-ਜੋਸ਼ੀ ਨਾਲ ਸ਼ਾਮਲ ਹੋ ਗਏ। ਪਰ ਦੁੱਖ ਦੀ ਗੱਲ ਇਹ ਹੈ ਕਿ ਸਾਡੇ ਇਤਿਹਾਸਕਾਰਾਂ ਤੇ ਵਿਸ਼ੇਸ਼ ਕਰਕੇ ਸਿੱਖ ਇਤਿਹਾਸਕਾਰਾਂ ਨੇ ਸਤਿਗੁਰੂ ਰਾਮ ਸਿੰਘ ਦੀ ਰੱਬੀ ਸ਼ਖਸੀਅਤ ਤੇ ਉਹਨਾਂ ਦੇ ਦੇਸ਼ ਦੀ ਆਜ਼ਾਦੀ ਲਈ ਕੀਤੇ ਸੰਘਰਸ਼ ਨੂੰ ਅੱਖੋਂ ਪਰੋਖੇ ਕਰੀ ਰੱਖਿਆ ਹੈ। ਸੱਚੀ ਗੱਲ ਤਾਂ ਇਹ ਹੈ ਕਿ ਸਾਡੇ ਇਤਿਹਾਸਕਾਰਾਂ ਨੇ ਤੇ ਨਾਮਧਾਰੀ ਸਮਾਜ ਨੇ ਸਾਗਰ ਨੂੰ ਕੁੱਜੇ ਵਿਚ ਬੰਦ ਕਰੀ ਰੱਖਿਆ ਹੈ।

ਦੇਸ਼ ਦੀ ਆਜ਼ਾਦੀ ਲਈ ਕਸ਼ਮੀਰ ਤੇ ਨੇਪਾਲ ਦੀ ਫੌਜ ਵਿਚ ਕੂਕਾ ਰਜਮੈਂਟਾਂ ਤੇ ਰੂਸ ਤੱਕ ਰਸਾਈ ਬਾਬਾ ਰਾਮ ਸਿੰਘ ਦੀ ਦੂਰ-ਦ੍ਰਿਸ਼ਟੀ ਪਹੁੰਚ ਦਾ ਨਤੀਜਾ ਸਨ। ਅੰਮ੍ਰਿਤਸਰ ਤੇ ਰਾਇਕੋਟ ਦੇ ਬੁੱਚੜਾਂ ਨੂੰ ਮਾਰਨ ਪਿੱਛੇ ਵੀ ਬਾਬਾ ਜੀ ਦੀ ਮਹਾਨ ਸ਼ਖਸੀਅਤ ਦਾ ਸਾਹਸੀ ਪ੍ਰਭਾਵ ਸੀ। ਕਈ ਵਾਰ ਮੈਂ ਸੋਚਦਾ ਹਾਂ ਕਿ ਬਾਬਾ ਜੀ ਕਿਹੋ ਜੇਹੀ ਰੱਬੀ ਸ਼ਖਸੀਅਤ ਦੇ ਮਾਲਕ ਸਨ ਕਿ ਜਦੋਂ-ਨਾਮਧਾਰੀ ਸੂਰਮੇ ਬੁੱਚੜਾਂ ਨੂੰ ਮਾਰ ਕੇ ਬਾਬਾ ਜੀ ਕੋਲ ਪਹੁੰਚਦੇ ਹਨ ਤਾਂ ਉਹ ਬੇ-ਕਸੂਰਾਂ ਦੀ ਜਾਨ ਬਚਾਉਣ ਲਈ ਉਹਨਾਂ ਨਾਮਧਾਰੀ ਯੋਧਿਆਂ ਨੂੰ ਆਪਣਾ ਕਸੂਰ ਮੰਨਣ ਲਈ ਆਖਦੇ ਹਨ। ਫਲਸਰੂਪ ਉਹ ਆਪਣਾ ਕਸੂਰ ਮੰਨ ਕੇ ਗਲਾਂ 'ਚ ਰੱਸੇ ਪਾ ਕੇ ਸ਼ਹੀਦ ਹੁੰਦੇ ਹਨ।

ਮਲੇਰਕੋਟਲੇ ਨੂੰ ਜਾ ਰਹੇ ਨਾਮਧਾਰੀ ਸੂਰਮਿਆਂ ਦਾ ਅੰਗਰੇਜ਼ੀ ਸਰਕਾਰ ਦੇ ਹਾਕਮਾਂ ਨਾਲ ਯੁੱਧ ਹੁੰਦਾ ਹੈ। ਇਹ ਸੂਰਮੇ ਵੀ ਦੇਸ਼ ਦੀ ਆਜ਼ਾਦੀ ਲਈ ਅਸਲਾ ਤੇ ਖਜ਼ਾਨਾ ਲੈਣ ਲਈ ਮਲੇਰਕੋਟਲੇ ਜਾ ਰਹੇ ਸਨ। ਇਹਨਾਂ ਸੂਰਮਿਆਂ ਨੂੰ ਕਾਵਨ ਤੋਪਾਂ ਮੂਹਰੇ ਖੜ੍ਹੇ ਕਰਕੇ ਸ਼ਹੀਦ ਕਰਦਾ ਹੈ। ਤੋਪਾਂ ਮਹਾਰਾਜਾ ਪਟਿਆਲਾ ਨੇ ਦਿੱਤੀਆਂ ਸਨ ਤੇ ਕਾਵਨ ਦੀ ਇਸ ਜ਼ਾਲਮਾਨਾ ਕਾਰਵਾਈ ਦੇ ਹੱਕ ਵਿਚ ਰਾਜੇ-ਮਹਾਰਾਜੇ, ਜਗੀਰਦਾਰ ਤੇ ਪੂੰਜੀਦਾਰ ਨੇ ਇੰਗਲੈਂਡ ਚਿੱਠੀਆਂ ਲਿਖੀਆਂ ਸਨ। ਕਾਵਨ ਦੇ ਇਸ ਅਤਿਆਚਾਰੀ ਕਾਂਡ ਦਾ ਸਮਰਥਨ ਕੀਤਾ ਸੀ। ਸਿੱਖਾਂ ਤੇ ਅੰਗਰੇਜ਼ਾਂ ਦੀ ਤੀਜੀ ਲੜਾਈ ਵਿਚ ਲਾਲ ਸਿੰਘ ਤੇ ਤੇਜਾ ਸਿੰਘ ਵਰਗੇ ਫੌਜੀ ਜਰਨੈਲਾਂ ਦੀ ਗੱਦਾਰੀ ਕਾਰਨ ਸਿੱਖ ਫੌਜ ਨੂੰ ਹਾਰ ਦਾ ਮੂੰਹ ਦੇਖਣਾ ਪਿਆ ਸੀ। ਸ਼ਾਹ ਮੁਹੰਮਦ ਆਪਣੇ ਕਿੱਸੇ ਵਿਚ ਏਸੇ ਗ਼ਦਾਰੀ ਦਾ ਰੋਣਾ ਰੋਂਦਾ ਹੈ। ਪਰ ਬਾਬਾ ਰਾਮ ਸਿੰਘ ਜੀ ਦੇ ਆਜ਼ਾਦੀ ਦੇ ਸੰਘਰਸ਼ ਦੇ ਵਿਰੋਧ ਵਿਚ ਤਾਂ ਸੈਂਕੜੇ ਲਾਲ ਸਿੰਘ ਤੇ ਤੇਜਾ ਸਿੰਘ ਸ਼ਾਮਲ ਸਨ।

ਮਹਾਤਮਾ ਗਾਂਧੀ ਨੂੰ ਦੇਸ਼ ਦੀ ਆਜ਼ਾਦੀ ਵਿਚ ਪਾਏ ਯੋਗਦਾਨ ਨੂੰ ਮੁੱਖ ਰੱਖ ਕੇ ਬਾਪੂ ਗਾਂਧੀ ਜਾਂ ਦੇਸ਼ ਦਾ ਪਿਤਾ ਆਖਿਆ ਜਾਂਦਾ ਹੈ। ਗਾਂਧੀ ਜੀ ਨੇ ਕੋਈ ਪੰਜਾਹ ਸਾਲ ਪਿਛੋਂ ਸਤਿਗੁਰੂ ਰਾਮ ਸਿੰਘ ਦੀ ਨਾ-ਮਿਲਵਰਤਨ ਲਹਿਰ ਨੂੰ ਅਪਣਾਇਆ। ਮਹਾਤਮਾ ਗਾਂਧੀ ਦੇ ਆਜ਼ਾਦੀ-ਸੰਘਰਸ਼ ਸਮੇਂ ਸੰਸਾਰ ਦਾ ਨਕਸ਼ਾ ਹੀ ਬਦਲ ਗਿਆ ਸੀ। ਦੂਜੇ ਸੰਸਾਰ-ਯੁੱਧ ਨੇ ਅੰਗਰੇਜ਼ੀ ਸਾਮਰਾਜ ਦੀਆਂ ਚੂਲਾਂ ਹੀ ਹਲਾ ਦਿੱਤੀਆਂ ਸਨ ਤੇ ਫੇਰ ਮਹਾਤਮਾ ਗਾਂਧੀ ਦੀ ਰਹਿਨੁਮਾਈ ਹੇਠ ਲਗਭਗ ਸਮੁੱਚਾ ਦੇਸ਼ ਆਜ਼ਾਦੀ ਦੇ ਸੰਘਰਸ਼ ਵਿਚ ਸ਼ਾਮਲ ਸੀ। ਦੇਸੀ ਰਾਜੇ ਮਹਾਰਾਜੇ ਮਹਾਤਮਾ ਗਾਂਧੀ ਦੇ ਆਜ਼ਾਦੀ ਸੰਘਰਸ਼ ਦਾ ਉਸ ਤਰ੍ਹਾਂ ਖੁਲ੍ਹਮ-ਖੁੱਲਾ ਵਿਰੋਧ ਨਹੀਂ ਸੀ ਕਰ ਰਹੇ ਜਿਵੇਂ ਬਾਬਾ ਰਾਮ ਸਿੰਘ ਜੀ ਦੇ ਆਜ਼ਾਦੀ ਸੰਘਰਸ਼ ਸਮੇਂ ਕਰ ਰਹੇ ਸਨ। ਮਹਾਤਮਾ ਗਾਂਧੀ ਨਾਲ ਕਹਿੰਦੇ-ਕਹਾਉਂਦੇ ਦੇਸ਼ ਦੇ ਹੋਰ ਨੇਤਾ ਵੀ ਸ਼ਾਮਲ ਸਨ ਪਰ ਸਤਿਗੁਰੂ ਰਾਮ ਸਿੰਘ ਜੀ ਨੇ ਤਾਂ ਇਕੱਲਿਆਂ ਹੀ ਆਜ਼ਾਦੀ ਸੰਘਰਸ਼ ਦਾ ਮੁੱਢ ਬੰਨ੍ਹਿਆ ਸੀ ਤੇ ਇਸ ਨੂੰ ਜਾਰੀ ਰੱਖਿਆ ਸੀ, ਉਹਨਾਂ ਦੇ ਨਾਲ ਬਹੁਤਾ ਕਰਕੇ ਪਿੰਡਾਂ ਦੇ ਜੱਟ ਨਾਈ, ਛੀਂਬੇ, ਤਰਖਾਣ, ਝਿਊਰ ਤੇ ਭੋਲੇ-ਭਾਲੇ ਮੁਸਲਮਾਨ ਸੀ। ਏਸ ਲਈ ਮੈਨੂੰ ਇਹ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਸਤਿਗੁਰੂ ਰਾਮ ਸਿੰਘ ਬਾਪੂਆਂ ਦੇ ਬਾਪੂ ਸਨ। ਇਹ ਠੀਕ ਹੈ ਕਿ ਦੇਸ਼ ਦੀ ਆਜ਼ਾਦੀ ਦੀ ਲੜਾਈ ਵਿਚ ਮਹਾਤਮਾ ਗਾਂਧੀ ਨੇ ਜ਼ੇਲ੍ਹਾਂ ਦੀਆਂ ਕੈਦਾਂ ਕੱਟੀਆਂ, ਭੁੱਖ ਹੜਤਾਲਾਂ ਕੀਤੀਆਂ ਅਤੇ ਮਰਨ-ਵਰਤ ਵੀ ਰੱਖਿਆ। ਪਰ ਸਤਿਗੁਰੂ ਰਾਮ ਸਿੰਘ ਜੀ ਨੂੰ ਕਾਲੇ ਪਾਣੀ ਦੀ ਕੈਦ ਕਾਰਨ ਜਿਹੜੇ ਦੁੱਖ-ਦੁਖਾਂਤ ਤੇ ਤਸੀਹੇ ਝੱਲਣੇ ਪਏ, ਉਹ ਅਸਲੋਂ ਬੇ-ਮਿਸਾਲ ਹਨ। ਕੀ ਉਹਨਾਂ ਦੇ ਸਾਹਸ, ਸਿਦਕ, ਸੂਰਮਤਾਈ ਤੇ ਦ੍ਰਿੜ੍ਹਤਾ ਨੇ ਹਾਰ ਮੰਨੀ? ਉੱਕਾ ਹੀ ਨਹੀਂ। ਏਸੇ ਲਈ ਮੈਂ ਆਖਦਾ ਤੇ ਸਮਝਦਾ ਹਾਂ ਕਿ ਸਤਿਗੁਰੂ ਰਾਮ ਸਿੰਘ ਕੌਮੀ ਸਤਿਕਾਰ ਦੇ ਹੱਕਦਾਰ ਹਨ ਕਿਉਂਕਿ ਉਹਨਾਂ ਨੇ ਦੇਸ਼ ਦੀ ਆਜ਼ਾਦੀ ਲਈ ਜੋ ਵੀ ਕੀਤਾ, ਉਸਦੀ ਹੋਰ ਮਿਸਾਲ ਲੱਭਣੀ ਮੁਸ਼ਕਿਲ ਹੀ ਨਹੀਂ ਸਗੋਂ ਅਸੰਭਵ ਵੀ ਹੈ।

ਮੇਰੇ ਮਨ ਵਿਚ ਇਕ ਪ੍ਰਸ਼ਨ ਵਾਰ ਵਾਰ ਉੱਠਦਾ ਹੈ ਕਿ ਬਾਬਾ ਰਾਮ ਸਿੰਘ ਜੀ ਨੂੰ ਕੌਮੀ ਸਤਿਕਾਰ ਦੇ ਯੋਗ ਕਿਉਂ ਨਹੀਂ ਸਮਝਿਆ ਗਿਆ? ਮੇਰਾ ਵਿਚਾਰ ਹੈ ਕਿ ਇਸ ਅਣਗਹਿਲੀ ਦਾ ਕਾਰਨ ਸਾਡੇ ਇਤਿਹਾਸਕਾਰ ਤੇ ਖ਼ੁਦ

ਨਾਮਧਾਰੀ ਸਮਾਜ ਹੈ, ਮੂਲ ਪ੍ਰਸ਼ਨ ਤਾਂ ਇਹ ਹੈ ਕਿ ਬਾਬਾ ਜੀ ਨੇ ਜੋ ਵੀ ਕੁਰਬਾਨੀ ਕੀਤੀ, ਨਾ ਉਹ ਸਿਰਫ ਨਾਮਧਾਰੀ ਸਮਾਜ ਜਾਂ ਸਿੱਖ ਕੌਮ ਤੱਕ ਮਹਿਦੂਦ ਸੀ? ਉੱਤਰ ਹੈ : ਉੱਕਾ ਹੀ ਨਹੀਂ। ਉਹਨਾਂ ਦੇਸ਼ ਤੇ ਸਮੁੱਚੀ ਭਾਰਤੀ ਕੌਮ ਲਈ ਆਜ਼ਾਦੀ ਦਾ ਸੰਘਰਸ਼ ਵਿਢਿਆ ਸੀ। ਤਾਂ ਫਿਰ ਦੇਸ਼ ਤੇ ਭਾਰਤੀ ਕੌਮ ਨੇ ਉਹਨਾਂ ਦੀ ਦਿੱਤੀ ਦੇਣ ਦਾ ਮੁੱਲ ਕਿਉਂ ਨਹੀਂ ਪਾਇਆ?

ਪਿਛਲੇ ਕੁਝ ਸਾਲਾਂ ਦੀ ਗੱਲ ਹੈ ਕਿ ਕੇਂਦਰੀ ਸਰਕਾਰ ਦੇ ਇਕ ਮੰਤਰੀ ਨੇ ਇਹ ਮੰਨਿਆ ਸੀ ਕਿ ਨਾਮਧਾਰੀ ਲਹਿਰ ਨੇ ਦੇਸ਼ ਦੀ ਆਜ਼ਾਦੀ ਵਿਚ ਬੜਾ ਭਰਵਾਂ ਯੋਗਦਾਨ ਦਿੱਤਾ। ਪਰ ਮੈਂ ਸਮਝਦਾ ਹਾਂ ਕਿ ਜੇ ਦੇਸ਼ ਦੀ ਕੇਂਦਰੀ ਸਰਕਾਰ ਦਾ ਕੋਈ ਮੰਤਰੀ, ਪ੍ਰਧਾਨ ਮੰਤਰੀ ਜਾਂ ਰਾਸ਼ਟਰਪਤੀ, ਇਸ ਸੰਘਰਸ਼ ਨੂੰ ਆਜ਼ਾਦੀ ਦਾ ਸੰਘਰਸ਼ ਨਹੀਂ ਮੰਨਦਾ ਜਾਂ ਸਤਿਗੁਰੂ ਰਾਮ ਸਿੰਘ ਜੀ ਦੇ ਕੀਤੇ ਸੰਘਰਸ਼ ਦਾ ਮੁੱਲ ਨਹੀਂ ਪਾਉਂਦਾ ਤਾਂ ਇਸ ਨਾਲ ਇਤਿਹਾਸਕ ਯਥਾਰਥ ਤਾਂ ਨਹੀਂ ਬਦਲ ਜਾਂਦਾ।

ਸੰਸਾਰ ਦਾ ਹਰ ਧਰਮ, ਉਸ ਧਰਮ ਦੇ ਬਾਨੀ ਨੂੰ ਪ੍ਰਮਾਤਮਾ ਦਾ ਸਰਕਾਰ ਰੂਪ ਮੰਨਦਾ ਹੈ। ਇਹੋ ਜੇਹੀ ਮਹਾਨਤਾ ਹਜ਼ਰਤ ਮੁਹੰਮਦ, ਹਜ਼ਰਤ ਈਸਾ ਮਸੀਹ ਤੇ ਬਾਕੀ ਧਰਮਾਂ ਦੇ ਬਾਨੀਆਂ ਨਾਲ ਜੁੜੀ ਹੋਈ ਹੈ। ਇਸਦੇ ਨਾਲ ਨਾਲ ਏਸ ਮਹਾਨਤਾ ਨਾਲ ਚਮਤਕਾਰੀ ਅਜੂਬੇ ਵੀ ਜੁੜੇ ਹੋਏ ਹਨ। ਇਹੋ ਕਾਰਨ ਹੈ ਕਿ ਸੰਸਾਰ ਵਿਚ ਧਰਮਾਂ ਦਾ ਸੰਕੀਰਨ ਵਰਗੀਕਰਣ ਹੋ ਗਿਆ ਹੈ, ਏਸੇ ਕਰਕੇ ਅਜਿਹੀਆਂ ਮਹਾਨ ਸ਼ਖਸੀਅਤਾਂ ਕੌਮੀ ਸਤਿਕਾਰ ਦੇ ਹੱਕ ਤੋਂ ਵਾਂਝੀਆਂ ਰਹਿ ਜਾਂਦੀਆਂ ਹਨ। ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਦੇ ਮੂਲ ਮੰਤਰ ਵਿਚ 'ਕਰਤਾ ਪੁਰਖ' ਦੀ ਪਛਾਣ ਨੂੰ ਉਸਦੀ ਕਾਲ-ਰਹਿਤ ਤੇ ਜੂਨ-ਰਹਿਤ ਸੱਚਾਈ ਨਾਲ ਜੋੜਿਆ ਹੈ। ਜਦੋਂ ਅਸੀਂ ਏਸੇ ਤੱਥ ਨੂੰ ਨਹੀਂ ਮੰਨਦੇ ਤਾਂ ਅਸੀਂ ਆਪਣੇ ਧਰਮ ਤੇ ਆਪਣੇ ਧਰਮ ਦੇ ਬਾਨੀ ਨੂੰ ਕੌਮੀ ਸਤਿਕਾਰ ਤੇ ਕੌਮੀ ਸਤਿਕਾਰ ਦੇ ਪਖੋਂ ਅਲੱਗ ਕਰ ਦਿੰਦੇ ਹਾਂ। ਏਸੇ ਕਰਕੇ ਹਜ਼ਰਤ ਮੁਹੰਮਦ ਸਾਹਿਬ ਮੁਸਲਮਾਨਾਂ ਦੇ ਰੱਬ ਹਨ।

ਹਜ਼ਰਤ ਈਸਾ ਮਸੀਹ-ਈਸਾਈਆਂ ਦੇ ਰੱਬ ਹਨ, ਸਿੱਖ ਗੁਰੂ ਸਾਹਿਬਾਨ ਸਿੱਖ ਕੌਮ ਦੇ ਰੱਬ ਹਨ ਤੇ ਸਤਿਗੁਰੂ ਰਾਮ ਸਿੰਘ ਨਾਮਧਾਰੀ ਸਮਾਜ ਦੇ ਰੱਬ ਹਨ ਜਦੋਂ ਕਿ ਇਹਨਾਂ ਮਹਾਨ ਰੱਬੀ ਸ਼ਖਸੀਅਤਾਂ ਦੀ ਦੇਣ ਕੌਮੀ ਪਖੋਂ ਹੀ ਨਹੀਂ ਸਗੋਂ ਸਮੁੱਚੀ ਮਨੁੱਖਤਾ ਦੇ ਪਖੋਂ ਬੇ-ਮਿਸਾਲ ਹੈ।

ਨਾਮਧਾਰੀ ਸਮਾਜ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਹਰਵੇਂ ਗੁਰੂ ਦੇ ਰੂਪ ਵਿਚ ਸਤਿਕਾਰਦਾ ਹੈ। ਮੈਨੂੰ ਇਸ ਮਨੌਤ ਦਾ ਵਿਰੋਧ ਕਰਨ ਦਾ ਕੋਈ ਹੱਕ ਨਹੀਂ, ਮੈਨੂੰ ਕਿਸੇ ਦੇ ਵਿਸ਼ਵਾਸ ਨੂੰ ਨਕਾਰਣ ਦਾ ਵੀ ਕੋਈ ਅਧਿਕਾਰ ਨਹੀਂ, ਪਰ ਪਰ ਨਾਮਧਾਰੀਆਂ ਦੀ ਅਜਿਹੀ ਮਨੌਤ ਕਾਰਨ ਸਤਿਗੁਰੂ ਰਾਮ ਸਿੰਘ ਕੌਮੀ ਸਤਿਕਾਰ ਤੋਂ ਵਾਂਝੇ ਰਹਿ ਜਾਂਦੇ ਹਨ, ਉਹਨਾਂ ਦੇ ਕੌਮੀ ਸਤਿਕਾਰ ਦੀ ਮਨੌਤ ਵਿਚ ਪਈ ਰੋਕ ਦੇ ਅਸੀਂ ਸਾਰੇ ਹੀ ਜ਼ਿੰਮੇਵਾਰ ਹਾਂ। ਅਸੀਂ ਭਾਰਤ ਦੀ ਸਮੁੱਚੀ ਲੋਕਾਈ ਨੂੰ ਉਹਨਾਂ ਦੀ ਮਹਾਨਤਾ ਦੀ ਲੋੜੀਂਦੀ ਜਾਣਕਾਰੀ ਦੇਣ ਤੋਂ ਅਸਮਰੱਥ ਰਹੇ ਹਾਂ। ਜਦੋਂ ਸਤਿਗੁਰੂ ਰਾਮ ਸਿੰਘ ਦੇ ਜਨਮ ਦਿਵਸ ਨੂੰ ਇਕ ਕੌਮੀ ਛੁੱਟੀ ਦੇ ਰੂਪ ਵਿਚ ਮਨਾਇਆ ਜਾਵੇਗਾ ਤਾਂ ਭਾਰਤ ਦੇ ਲੋਕਾਂ ਨੂੰ ਉਹਨਾਂ ਦੀ ਆਜ਼ਾਦੀ ਸੰਘਰਸ਼ ਵਿਚ ਦਿੱਤੀ ਅਸਲੋਂ ਅਸਾਧਾਰਨ ਦੇਣ ਦੀ ਜਾਣਕਾਰੀ ਵੀ ਹੋਵੇਗੀ।

ਮੈਨੂੰ ਇਹ ਮੰਨਣ ਵਿਚ ਬੜਾ ਦੁੱਖ ਹੁੰਦਾ ਹੈ ਜਦੋਂ ਅਸੀਂ ਸਤਿਗੁਰੂ ਰਾਮ ਸਿੰਘ ਜੀ ਦੀ ਕੌਮੀ ਤੇ ਕੌਮਾਂਤਰੀ ਪ੍ਰਸਿੱਧੀ ਨੂੰ ਇਕ ਦਾਇਰੇ ਵਿਚ ਸਮੇਟ ਦਿੰਦੇ ਹਾਂ। ਮੈਂ ਦੇਸ਼ ਦੇ ਇਤਿਹਾਸਕਾਰਾਂ, ਸਿੱਖ ਇਤਿਹਾਸਕਾਰਾਂ ਤੇ ਨਾਮਧਾਰੀ ਇਤਿਹਾਸਕਾਰਾਂ ਨੂੰ ਬੜੀ ਨਿਮਰਤਾ ਨਾਲ ਬੇਨਤੀ ਕਰਦਾ ਹਾਂ ਕਿ ਉਹ ਸਤਿਗੁਰੂ ਰਾਮ ਸਿੰਘ ਜੀ ਦੀ ਆਜ਼ਾਦੀ ਦੀ ਲਈ ਕੀਤਾ ਜਦੋ-ਜਿਹਦ ਨੂੰ ਉਜਾਗਰ ਕਰਨ ਤੇ ਸਮੁੱਚੀ ਭਾਰਤੀ ਕੌਮ ਨੂੰ ਉਹਨਾਂ ਦੇ ਹੱਕੀ ਸਤਿਕਾਰ ਲਈ ਜਾਗਰੂਪ ਕਰਨ। ਮੈਂ ਨਾਮਧਾਰੀ ਸਮਾਜ ਨੂੰ ਵੀ ਬੇਨਤੀ ਕਰਦਾ ਹਾਂ ਕਿ ਉਹ ਸਤਿਗੁਰੂ ਰਾਮ ਸਿੰਘ ਦੇ ਕੌਮੀ ਸਤਿਕਾਰ ਨੂੰ ਮੁੱਖ ਰੱਖਦਿਆਂ ਉਹਨਾਂ ਨੂੰ ਤੰਗ ਦਾਇਰੇ ਵਿਚ ਸੀਮਿਤ ਕਰਨ ਦੀ ਥਾਂ ਉਹਨਾਂ ਦੀ ਮਹਾਨਤਾ ਨੂੰ ਵਿਸ਼ਾਲ ਪੱਧਰ ਤੇ ਪ੍ਰਗਟਾਉਣ ਵੱਲ ਰੁਚਿਤ ਹੋਣ, ਸਤਿਗੁਰੂ ਰਾਮ ਸਿੰਘ ਕੌਮੀ ਨਾਇਕ ਸਨ, ਕੌਮੀ ਨਾਇਕ ਹਨ ਅਤੇ ਕੌਮੀ ਨਾਇਕ ਹੀ ਰਹਿਣਗੇ। ਉਹਨਾਂ ਨੂੰ ਕੌਮੀ ਸਤਿਕਾਰ ਦਾ ਹੱਕ ਨਾ ਦੇਣ ਨਾਲ ਉਹਨਾਂ ਦੀ ਮਹਾਨਤਾ ਜਾਂ ਮਹਾਨ ਦੇਣ ਵਿਚ ਕੋਈ ਫ਼ਰਕ ਨਹੀਂ ਪੈਣਾ ਪਰ ਇਹ ਸਾਡੀ ਸੰਕੀਰਨਤਾ ਦਾ ਪਰਤੱਖ ਪ੍ਰਮਾਣ ਜ਼ਰੂਰ ਹੈ। ਇਤਿਹਾਸਿਕ ਯਥਾਰਥ ਨਾਲ ਬੇਇਨਸਾਫ਼ੀ ਨੂੰ ਇਤਿਹਾਸ ਕਦੇ ਮਾਫ਼ ਨਹੀਂ ਕਰਦਾ।

ਏਸੇ ਇਤਿਹਾਸਿਕ ਯਥਾਰਥ ਦਾ ਤਕਾਜ਼ਾ ਹੈ ਕਿ ਸਤਿਗੁਰੂ ਰਾਮ ਸਿੰਘ ਨੂੰ ਕੌਮੀ ਸਤਿਕਾਰ ਦਾ ਦਰਜਾ ਦਿੱਤਾ ਜਾਵੇ ਤੇ ਉਹਨਾਂ ਦਾ ਸ਼ੁਮਾਰ ਸੰਸਾਰ ਦੀਆਂ ਮਹਾਨ ਤੇ ਰੱਬੀ ਸ਼ਖਸੀਅਤਾਂ ਵਿਚ ਕੀਤਾ ਜਾਵੇ।

*House no. 74, Gali No. 8*
*Guru Nanak Pura*
*Opp. Chattiwind Gate, Amritsar*
*Mob.-08010977815*

# ਮਾਸਟਰ ਦਰਸ਼ਨ ਸਿੰਘ

*—ਸੰਤ ਨਿਸ਼ਾਨ ਸਿੰਘ*



ਮਾਸਟਰ ਦਰਸ਼ਨ ਸਿੰਘ ਜੀ ਦਾ ਨਾਮ ਜ਼ੁਬਾਨ ਤੇ ਆਉਂਦਿਆਂ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਨਜ਼ਰ ਪ੍ਰਵਾਨ ਚੜ੍ਹੇ ਇੱਕ ਸੁੱਘੜ-ਸਿਆਣੇ ਗੁਰਮੁਖ ਦੀ ਦਿਲਕਸ਼ ਮੂਰਤੀ ਅੱਖਾਂ ਅੱਗੇ ਆ ਖਲੋਂਦੀ ਹੈ। ਨਾਮਧਾਰੀ ਕਾਟ ਦੇ ਸਫ਼ੈਦ ਬਸਤਰਾਂ ਵਿੱਚ ਸੁਸੱਜਿਤ ਮਾਸਟਰ ਜੀ ਜਦੋਂ ਮੂੰਹ ਤੋਂ ਕੋਈ ਸ਼ਬਦ ਬੋਲਦੇ ਹਨ ਤਾਂ ਇਨ੍ਹਾਂ ਦੀ ਸ਼ੀਰੀਂ ਜ਼ੁਬਾਂ ਵਿਚੋਂ ਗੁਰੂ ਪ੍ਰੇਮ ਵਿੱਚ ਗੜੁੱਚ ਅਜਿਹੇ ਸ਼ਬਦਾਂ ਦੀ ਫੁਹਾਰ ਝਰਦੀ ਹੈ ਮਾਨੋਂ ਉਸ ਸਾਹਵੇਂ ਸ਼ਹਿਦ ਦੀ ਮਿੱਠਤ ਵੀ ਨਿਗੂਣੀ ਭਾਸਣ ਲੱਗਦੀ ਹੈ। ਕਦੀ ਕਿਸੇ ਪ੍ਰਤੀ ਵੀ ਅਸੁਖਾਵਾਂ ਸ਼ਬਦ ਨਹੀਂ, ਕੋਈ ਹੈਂਕੜ-ਬਾਜ਼ੀ ਨਹੀਂ, ਕਿਸੇ ਪ੍ਰਤੀ ਈਰਖਾ ਨਹੀਂ, ਸਗੋਂ ਕੋਈ ਸਖ਼ਤ ਸ਼ਬਦ ਕਹਿ ਵੀ ਜਾਵੇ ਤਾਂ ਉਸਨੂੰ ਵੀ ਹਾਸੇ ਵਿੱਚ ਹੀ ਟਾਲ ਦੇਣਾ ਉਹਨਾਂ ਦਾ ਸਦੀਵੀ ਸੁਭਾਅ ਹੈ। ਉਹਨਾਂ ਦੀ ਸਹਿਣਸ਼ੀਲਤਾ ਦੇ ਸਾਗਰ ਵਿੱਚ ਕਦੀ ਜੁਆਰ-ਭਾਟਾ ਨਹੀਂ ਆਇਆ ਵੇਖਿਆ। ਸੁੰਦਰ ਚਾਂਦੀ ਰੰਗਾ ਸਫ਼ੈਦ ਦਾੜ੍ਹਾ ਦਰਮਿਆਨਾ ਕੱਦ, ਗੋਰਾ ਚਿੱਟਾ ਰੰਗ, ਹਸੂੰ-ਹਸੂੰ ਕਰਦਾ ਚਿਹਰਾ ਅਤੇ ਮਿਲਾਪੜਾ ਸੁਭਾਅ ਹਰ ਮਿਲਣ ਵਾਲੇ ਨੂੰ ਆਕਰਸ਼ਿਤ ਕਰਦਾ ਹੈ। ਉਹਨਾਂ ਦਾ ਜੀਵਨ ਬਿਲਕੁੱਲ ਸਰਲ ਅਤੇ ਸਪੱਸ਼ਟ ਹੈ। ਅੰਦਰੋਂ ਬਾਹਰੋਂ ਇੱਕ ਰੂਪ ਮਾਸਟਰ ਜੀ ਨੂੰ ਨਾ ਵਡਿਆਈ ਦੀ ਇੱਛਾ ਨਾ ਕੋਈ ਵਿਖਾਵੇ ਦਾ ਚਾਅ ਹੈ। ਕੋਈ ਥਾਂ ਨਹੀਂ ਹੈ। ਜੀਵਨ ਦੀਆਂ ੬੯ ਬਸੰਤਾਂ ਨੂੰ ਮਾਣ ਊਚ-ਨੀਚ ਅਤੇ ਭੇਦ-ਭਾਵ ਲਈ ਉਹਨਾਂ ਦੇ ਪ੍ਰੇਮ ਨਾਲ ਲਬਰੇਜ਼ ਮਨ ਵਿਚ ਚੁੱਕੀ ਦੇਹ ਭਾਵੇਂ ਬਹੁਤਾ ਜ਼ਿਆਦਾ ਬਚਨ ਨਹੀਂ ਮੰਨਦੀ ਪਰ ਫਿਰ ਵੀ ਉਹ ਆਲਸ ਨੂੰ ਨੇੜੇ ਨਹੀਂ ਫਟਕਣ ਦੇਂਦੇ। ਸਾਰਾ ਦਿਨ ਮਿਲਣ ਵਾਲਿਆਂ ਨਾਲ ਗੁਰਬਾਣੀ ਵਿਚਾਰ- ਚਰਚਾ ਚੱਲਦੀ ਹੀ ਰਹਿੰਦੀ ਹੈ। ਛੋਟੇ, ਵੱਡੇ ਜਦੋਂ ਮਰਜ਼ੀ ਵੇਲੇ-ਕੁਵੇਲੇ ਮਾਸਟਰ ਜੀ ਕੋਲ ਆ ਟਪਕਦੇ ਹਨ, ਪਰ ਉਹ ਕਦੇ ਵੀ ਗੁਰਬਾਣੀ ਦੇ ਗੁਹਜ ਦੱਸਣ ਤੋਂ ਇਨਕਾਰੀ ਨਹੀਂ ਹੁੰਦੇ। ਵੱਡੇ ਤੋਂ ਵੱਡੇ ਦਾਨੀ ਸ਼ਾਹੂਕਾਰ ਵੀ ਦਾਨ ਕਰਨ ਦਾ ਵੇਲਾ ਨੀਯਤ ਕਰ ਰੱਖਦੇ ਹਨ ਅਤੇ ਕਦੀ ਕਦੀ ਕੰਜੂਸ ਬਿਰਤੀ ਵੀ ਧਾਰਨ ਕਰ ਲੈਂਦੇ ਹਨ ਅਤੇ ਉਹਨਾਂ ਦੇ ਦਰੋਂ ਜਾਚਿਕ ਨੂੰ ਨਿਰਾਸ਼ ਹੋ ਖਾਲੀ ਮੁੜਨਾ ਪੈਂਦਾ ਹੈ, ਪਰ ਮਾਸਟਰ ਜੀ ਐਸੇ ਉਦਾਰ ਹਨ ਕਿ ਵਿਦਿਆ ਦਾਨ ਲਈ ਕੰਜੂਸੀ ਨੂੰ ਕਦੀ ਵੀ ਆਪਣਾ ਦਰਵਾਜ਼ਾ ਨਹੀਂ ਲੰਘਣ ਦਿੰਦੇ।

ਮਾਸਟਰ ਜੀ ਨੂੰ ਜ਼ਿੰਦਗੀ ਵਿੱਚ ਅਨੇਕਾਂ ਮਾਨ-ਸਨਮਾਨ ਪ੍ਰਾਪਤ ਹੋ ਚੁੱਕੇ ਹਨ ਜਿਵੇਂ ਅਨੇਕਾਂ ਵਾਰੀ ਪਾਠ ਮੁਕਾਬਲਿਆਂ ਵਿਚੋਂ ਅੱਵਲ ਇਨਾਮ, ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਯਾਦਗਾਰੀ ਸਨਮਾਨ, ਪੰਡਿਤ ਗੁਰਚਰਨ ਸਿੰਘ ਜੀ ਯਾਦਗਾਰੀ ਸਨਮਾਨ ਆਦਿ, ਪਰ ਜੋ ਸਨਮਾਨ ਉਹਨਾਂ ਨੂੰ ਗੁਰੂ-ਚਰਨਾਂ ਵਿਚੋਂ ਪ੍ਰਾਪਤ ਹੋਇਆ ਹੈ ਉਸਦੀ ਤਾਂ ਕੀਮਤ ਹੀ ਅਕੱਥ ਹੈ। ਇਹ ਉਹ ਬਖਸ਼ਿਸ਼ ਹੈ ਜਿਸ ਬਾਰੇ ਗੁਰ ਫੁਰਮਾਨ ਹੈ :

ਕੋਟਿ ਲਾਖ ਰਾਜ ਸੁਖ ਪਾਏ
ਇਕ ਨਿਮਖ ਪੇਖਿ ਦ੍ਰਿਸਟਾਨਾਂ॥
ਜਉ ਕਹਹੁ ਮੁਖਹੁ ਸੇਵਕ ਇਹ
ਬੈਸੀਐ ਸੁਖ ਨਾਨਕ ਅੰਤੁ ਜਾਨਾਂ॥

(ਪੰਨਾ ੧੨੧੩)

ਪਰ ਗੁਰੂ-ਚਰਨਾਂ 'ਚ ਪ੍ਰਵਾਨ ਹੋਣ ਲਈ ਨਿੱਜੀ ਯਤਨ ਨਹੀਂ ਬਲਕਿ ਗੁਰੂ ਦੀ ਬਖ਼ਸ਼ਿਸ ਹੀ ਕੰਮ ਕਰਦੀ ਹੈ। ਕਬੀਰ ਸਾਹਿਬ ਦਾ ਬਚਨ ਹੈ :-

ਕਬੀਰ ਫਲ ਲਾਗੇ ਫਲਨਿ ਪਾਕਨਿ ਲਾਗੇ ਆਂਬ॥
ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ॥

(ਪੰਨਾ ੧੩੭੧)

ਭਾਵ ਜੀਵਨ ਰੂਪੀ ਇਹ ਅਮੋਲਕ ਫ਼ਲ ਮਾਲਕ ਦੇ ਹਸਤ-ਕਵਲਾਂ ਦੀ ਛੁਹ ਤਾਂ ਹੀ ਪ੍ਰਾਪਤ ਕਰ ਸਕਦਾ ਹੈ ਜੇ ਇਸ ਸੰਸਾਰ ਬਗੀਚੇ ਦਾ ਵਾਲੀ ਸਤਿਗੁਰੂ ਖ਼ੁਦ ਹੀ ਮਾਲੀ ਬਣ ਕੇ ਇਸ ਦੀ ਰਾਖੀ ਕਰੇ। ਸੋ ਮਾਸਟਰ ਜੀ ਦੀ ਸਾਂਭ-ਸੰਭਾਲ ਸਤਿਗੁਰੂ ਜੀ ਆਪਣੀ ਨਿਜੀ-ਕਿਰਪਾ ਦੁਆਰਾ ਕੀਤੀ ਹੈ। ਪੱਛਮੀ ਪੰਜਾਬ ਤੋਂ ਉੱਜੜ-ਪੁੱਜੜ ਕੇ ਆਏ, ਸਿਰਸੇ ਵਿੱਚ ਗਰੀਬੀ ਵਿੱਚ ਦਿਨ ਕਟੀ ਕਰ, ਥੋੜ੍ਹੀ ਜਿਹੀ ਤਨਖ਼ਾਹ ਤੇ ਵਿਦਿਆਲੇ ਵਿੱਚ ਪੜ੍ਹਾਉਣ ਵਾਲੇ ਮਾਸਟਰ ਜੀ ਨੇ ਕਦੇ ਸੋਚਿਆ ਵੀ ਨਹੀਂ ਸੀ ਕਿ ਉਹਨਾਂ ਨੂੰ ਗੁਰੂ ਘਰ ਵਿੱਚ ਏਨਾ ਵੱਡਾ ਮਾਨ-ਮਰਾਤਬਾ ਪ੍ਰਾਪਤ ਹੋਵੇਗਾ। ਕੌਣ ਜਾਣਦਾ ਸੀ ਕਿ ਇਹ ਦਿਨ-ਰਾਤ ਰੋਟੀ ਕਮਾਉਣ ਦੀ ਦੌੜ ਵਿੱਚ ਭੱਜਾ ਫਿਰਦਾ ਆਦਮੀ ਕਦੇ ਨਾਮਧਾਰੀ ਪੰਥ ਦੇ ਗਗਨ ਉੱਤੇ ਧਰੂ ਤਾਰੇ ਦੀ ਤਰ੍ਹਾਂ ਚਮਕੇਗਾ ? ਪਰ ਪਤਾ ਸੀ ਕੇਵਲ

ਉਸ ਰਤਨਾ-ਗਰ ਪ੍ਰਭੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਤੇ ਉਸੇ ਜੌਹਰੀ ਨੂੰ ਉਸ ਲਾਲ ਦੀ ਪਛਾਣ ਸੀ। ਫਿਰ ਆਪ ਹੀ ਕਿਰਪਾ ਕਰਕੇ ਮਾਸਟਰ ਜੀ ਨੂੰ ਸਭ ਫ਼ਿਕਰਾਂ ਤੋਂ ਮੁਕਤ ਕਰ ਪਰਮ ਸੁੱਖ ਬਖਸ਼ਿਸ਼ ਕੀਤਾ ਹੈ। ਸ੍ਰੀ ਸਤਿਗੁਰੂ ਜੀ ਨੇ ਮਾਸਟਰ ਜੀ ਤੋਂ ਆਦਿ ਸ੍ਰੀ ਗ੍ਰੰਥ ਸਾਹਿਬ, ਦਸਮ ਸ੍ਰੀ ਗ੍ਰੰਥ ਸਾਹਿਬ ਅਤੇ ਪਵਿਤਰ ਹੁਕਮਨਾਮੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਰਿਕਾਰਡਿੰਗ ਕਰਵਾ ਕੇ ਆਪਣੇ ਪਿਆਰੇ ਸਿੱਖ ਨੂੰ ਮਾਣ ਬਖਸ਼ਿਆ ਹੈ।

ਮਾਸਟਰ ਦਰਸ਼ਨ ਸਿੰਘ ਦੀ ਦਾ ਜਨਮ ੩ ਅਕਤੂਬਰ ੧੯੪੧ ਈ. ਨੂੰ ਮਾਤਾ ਕਰਤਾਰ ਕੌਰ ਦੀ ਕੁੱਖੋਂ ਸੰਤ ਸਰਦੂਲ ਸਿੰਘ ਜੀ ਦੇ ਗ੍ਰਿਹਿ ਵਿਖੇ ਪਿੰਡ ਰਾਜਾ ਤਮੋਲੀ ਜ਼ਿਲ੍ਹਾ ਗੁਜਰਾਂਵਾਲਾ (ਅੱਜ-ਕੱਲ ਪਾਕਿਸਤਾਨ) ਵਿੱਚ ਹੋਇਆ। ਇਹ ਪਿੰਡ ਸ਼ੇਖੂਪੁਰਾ-ਬੇਦਾਦ (ਜਿਥੇ ਅਣਵੰਡੇ ਦੇਸ਼ ਦਾ ਆਖਰੀ ਹੋਲਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ-ਛਾਇਆ ਹੇਠ ਹੋਇਆ) ਤੋਂ ਡੇਢ ਕੁ ਮੀਲ ਦੇ ਫਾਸਲੇ ਤੇ ਸਥਿਤ ਹੈ। ਲਾਹੌਰ-ਕਰਾਚੀ ਰੋਡ ਉੱਪਰ ਸਥਿਤ ਸਾਧੋਕੇ ਸਟੇਸ਼ਨ ਤੋਂ ਕੇਵਲ ਇਕ ਮੀਲ ਹੈ। ਦੇਸ਼ ਦੀ ਵੰਡ ਵਕਤ ਮਾਸਟਰ ਜੀ ਦੀ ਉਮਰ ਕਰੀਬ ਛੇ ਕੁ ਸਾਲ ਸੀ। ਉਧਰੋਂ ਆ ਆਪਣੇ ਦਾਦਾ ਜੀ ਮਹੰਤ ਕੇਸਰ ਸਿੰਘ ਜੀ ਨਾਲ ਸਿਰਸੇ ਸ਼ਹਿਰ ਵਿੱਚ ਰੈਣ ਬਸੇਰਾ ਕਰ ਲਿਆ ਅਤੇ ਉਥੇ ਹੀ ਆਪਣੀ ਪੜ੍ਹਾਈ ਪੂਰੀ ਕੀਤੀ। ਜਿਥੇ ਦਾਦੀ ਮਾਤਾ ਜੀਊਣ ਕੌਰ ਨੇ ਲਾਡਲੇ ਪੋਤੇ ਦਾ ਪਾਲਣ ਪੋਸ਼ਣ ਕੀਤਾ। ਉਥੇ ਇਨ੍ਹਾਂ ਦੀ ਦਾਦੀ ਦੀ ਭੈਣ ਬੇਬੇ ਵੀਰ ਕੌਰ ਨੇ ਗੁਰਬਾਣੀ ਨਾਲ ਜੋੜਨ ਦਾ ਮਹਾਨ ਪਰਉਪਕਾਰ ਕੀਤਾ। ਮਾਸਟਰ ਜੀ ਦੱਸਦੇ ਹਨ ਕਿ ਬੇਬੇ ਜੀ ਦੀਆਂ ਬਾਹਰੀ ਅੱਖਾਂ ਦੀ ਜੋਤ ਤਾ ਭਾਵੇਂ ਬੰਦ ਸੀ ਪਰ ਉਹਨਾਂ ਨੂੰ ਗੁਰਬਾਣੀ ਬਹੁਤ ਕੰਠ ਸੀ। ਗੁਰਬਾਣੀ ਦੀ ਲਗਨ ਐਸੀ ਕਿ ਬਾਲਕ ਦਰਸ਼ਨ ਸਿੰਘ ਨੂੰ ਕਹਿਣਾ ਕਿ ਤੂੰ ਮੈਨੂੰ ਗੁਰਬਾਣੀ ਦਾ ਇੱਕ ਪੱਤਰਾ ਪਾਠ ਸੁਣਾ ਮੈਂ ਤੈਨੂੰ ਮੋਰੀ ਵਾਲਾ ਪੈਸਾ ਦੇਵਾਂਗੀ। ਇਸ ਤਰ੍ਹਾਂ ਉਹਨਾਂ ਨੇ ਬਾਬਾ ਫ਼ਰੀਦ ਜੀ ਦੀ ਮਾਂ ਵਾਲਾ ਆਪਣਾ ਫ਼ਰਜ਼ ਪੂਰਾ ਕਰ ਮਾਸਟਰ ਜੀ ਦੇ ਕੋਮਲ ਹਿਰਦੇ ਵਿਚ ਗੁਰਬਾਣੀ ਪ੍ਰੇਮ ਕੁੱਟ-ਕੁੱਟ ਭਰ ਦਿੱਤਾ। ਜੁਆਨੀ ਭਰਦਿਆਂ ਹੀ ੧੯੬੦ ਈ. ਵਿੱਚ ਗੁਰੂ ਹਰੀ ਸਿੰਘ ਵਿਦਿਆਲੇ ਵਿੱਚ ਨੌਕਰੀ ਮਿਲ ਗਈ ੩੩ ਸਾਲ ਤੱਕ ਨੌਕਰੀ ਕਰਨ ਤੋਂ ਬਾਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਾਸਟਰ ਜੀ ਨੂੰ ਸ੍ਰੀ ਭੈਣੀ ਸਾਹਿਬ ਆਪਣੇ ਮੁਬਾਰਕ ਚਰਨਾਂ ਵਿੱਚ ਲੈ ਲਾਏ, ਜਿਥੇ ਸੇਵਾ ਕਰਦਿਆਂ ਅਤੇ ਗੁਰੂ ਚਰਨਾਂ ਦਾ ਅਨੰਦ ਮਾਣਦਿਆਂ ਉਹਨਾਂ ਨੂੰ ੧੭ ਸਾਲ ਹੋ ਚੁੱਕੇ ਹਨ।

*ਸੰਤ ਨਿਸ਼ਾਨ ਸਿੰਘ (ਕਥਾ ਵਾਚਕ)*
*ਸ੍ਰੀ ਭੈਣੀ ਸਾਹਿਬ*

---

ਵਰਿਆਮ ਜੁਲਾਈ ੨੦੧੦ ਕਥਾ "ਪਾਰਸ ਨਾਥ ਅਵਤਾਰ" ਸ੍ਰੀ ਦਸਮ ਗ੍ਰੰਥ ਸਾਹਿਬ" ਵਿਚੋਂ ਦਾ ਸ਼ੁੱਧੀ-ਪੱਤ੍ਰ।

| ਨੰ. | ਸਫਾ | ਲਾਈਨ | ਅਸ਼ੁੱਧ | ਸ਼ੁੱਧ |
|---|---|---|---|---|
| ੧. | ੧੫ | ੨ | ਬਿਤਨ | ਬਿ-ਤਨ (ਕਾਮਦੇਵ) |
| ੨. | ੧੯ | ੧੨ | ਮਥਿਆ | ਮਿਥਿਆ (ਨਾਸਵੰਤ) |
| ੩. | ੨੧ | ੨੮ | ਅਦੱਗ (ਨਾ ਚਲਣ ਵਾਲਾ) | ਆਦੱਗ (ਨਾ ਜਲਣ ਵਾਲਾ) |

ਸਿੱਟਾ:- ਇਸ ਕਥਾ ਦਾ ਸਿੱਟਾ ਇਹ ਨਿਕਲਿਆ ਕਿ ਇਸ ਦੁਨੀਆਂ ਵਿਚ ਮਨ ਕਰਕੇ, ਧਨ ਕਰਕੇ, ਤਨ ਕਰਕੇ ਅਤੇ ਰਾਜਸੀ ਤਾਕਤ ਪ੍ਰਾਪਤ ਕਰਕੇ ਸੁਖੀ ਨਹੀਂ ਹੋ ਸਕਦਾ। ਇਸ ਦੁਨੀਆਂ ਤੋਂ ਵੱਡੇ ਵੱਡੇ ਚਕ੍ਰਵਰਤੀ ਸਮਰਾਟ ਵੀ ਅੰਤ ਵੇਲੇ ਪਛਤਾਵਾ ਕਰਕੇ ਬਾਣੀ ਦੇ ਇਸ ਵਾਕ ਅਨੁਸਾਰ "ਚਲੇ ਜੁਆਰੀ ਦੁਇ ਹਥ ਝਾਰਿ" ਕਿਸੇ ਅਣਡਿੱਠ ਟਿਕਾਣੇ ਵੱਲ ਚਾਲੇ ਪਾ ਗਏ।

ਇਸ ਤਰ੍ਹਾਂ ਇਹ ਕਥਾ ਇਸ ਮਹਾਂ ਬਲੀ ਯੋਗੀ-ਰਾਜ, ਪ੍ਰਿਥਵੀ ਦੇ ਛੱਤ੍ਰ-ਪਤੀ ਰਾਜੇ ਪਾਰਸ ਨਾਥ ਦੀ ਹੈ ਜੋ ਅਨੰਤ ਸ਼ਕਤੀਆਂ ਦੇ ਮਾਲਕ ਹੁੰਦਿਆਂ ਆਪਣੇ ਮਨ ਦੀਆਂ ਪਰਬ੍ਰਿਤੀਆਂ ਅਤੇ ਮੰਦ ਬ੍ਰਿਤੀਆਂ ਦੇ ਕਾਰਣ ਆਪਣੇ ਹੀ ਮਨ ਰੂਪੀ ਸ਼ੱਤ੍ਰੂ ਤੋਂ ਹਾਰ ਗਏ। ਕਿਉਂਕਿ ਗੀਤਾ ਦਾ ਵੀ ਕਥਨ ਹੈ ਕਿ "ਮਨੁੱਖ ਦੇ ਬੰਧਨ ਅਤੇ ਮੁਕਤੀ ਦਾ ਕਾਰਣ ਉਸ ਦਾ ਮਨ ਹੀ ਹੈ।"

ਆਸ ਹੈ ਪਾਠਕ ਜਨ "ਸ੍ਰੀ ਦਸਮ ਗ੍ਰੰਥ ਸਾਹਿਬ" ਦੀ ਇਸ ਮਹਾਨ ਗਿਆਨ ਦਾਤਾ ਕਥਾ ਨੂੰ ਪੜ੍ਹ ਕੇ ਸਮਰੱਥ ਗੁਰੂ ਦੀ ਸਰਣ ਵਿਚ ਆ ਕੇ ਮਨੁਖਾ ਜਨਮ ਸਫਲ ਕਰਨ ਦਾ ਯਤਨ ਕਰਨਗੇ, ਨਹੀਂ ਤਾਂ ਮਹਾਨ ਰਾਜੇ ਪਾਰਸ ਨਾਥ ਦੀ ਤਰ੍ਹਾਂ ਪਛਤਾਵਾ ਹੀ ਪਛਤਾਵਾ ਸਾਡੇ ਪੱਲੇ ਰਹਿ ਜਾਵੇਗਾ।

*—ਮਾ: ਦਰਸ਼ਨ ਸਿੰਘ*
ਸ੍ਰੀ ਭੈਣੀ ਸਾਹਿਬ
੯੮੭੨੭-੩੦੦੯੮

# ੧੨ਵੇਂ ਮਹਿਲਾ ਵਿਸ਼ਵ ਹਾਕੀ ਕੱਪ ਲਈ ਭਾਰਤੀ ਟੀਮ ਸੰਘਰਸ਼ਸ਼ੀਲ

*—ਕੁਲਦੀਪ ਸਿੰਘ ਪੱਟੀ*



੧੨ਵਾਂ ਸੀਨੀਅਰ ਮਹਿਲਾ ਵਿਸ਼ਵ ਕੱਪ ਹਾਕੀ ਟੂਰਨਾਮੈਂਟ ੨੯ ਅਗਸਤ ਤੋਂ ੧੧ ਸਤੰਬਰ ਤੱਕ ਅਰਜਨਟਾਈਨਾ ਦੇ ਸ਼ਹਿਰ ਰੋਸਾਰੀਓ ਵਿਖੇ ਹੋ ਰਿਹਾ ਹੈ। ਇਸ ਮੁਕਾਬਲੇ ਵਿਚ ਯੂਰਪ ਅਤੇ ਏਸ਼ੀਆ ਦੀਆਂ ਕੁਲ ੧੨ ਚੋਟੀ ਦੀਆਂ ਹਾਕੀ ਟੀਮਾਂ ਨੂੰ ਦੋ ਪੂਲਾਂ ਏ ਤੇ ਬੀ ਵਿਚ ੬-੬ ਟੀਮਾਂ ਅਧਾਰ ਤ ਖਿਡਾਇਆ ਜਾ ਰਿਹਾ ਹੈ। ਵਿਸ਼ਵ ਹਾਕੀ ਸੰਘ ਵੱਲੋਂ ਇਹ ਮੁਕਾਬਲਾ ਕਰਵਾਇਆ ਜਾ ਰਿਹਾ ਹੈ।

ਭਾਰਤੀ ਮਹਿਲਾ ਹਾਕੀ ਟੀਮ ਜੋ ਕਿ ਹੁਣ ਤੱਕ ਵਿਸ਼ਵ ਮਹਿਲਾ ਹਾਕੀ ਕੱਪ ਅਤੇ ਉਲੰਪਿਕ ਦਾ ਕਦੇ ਵੀ ਤਮਗਾ ਨਹੀਂ ਜਿਤ ਸਕੀ ੨੦੧੦ ਦੇ ੧੨ਵੇਂ ਵਿਸ਼ਵ ਮਹਿਲਾ ਹਾਕੀ ਕੱਪ ਵਿੱਚ ਸੰਘਰਸਸ਼ੀਲ ਹੈ ਕਿ ਭਾਰਤੀ ਮਹਿਲਾ ਹਾਕੀ ਵਿਸ਼ਵ ਮਹਿਲਾ ਹਾਕੀ ਦਰਜਾਬੰਦੀ ਵਿਚ ਆਪਣੀ ਸਥਿਤੀ ਕੁਝ ਹੋਰ ਸੁਧਾਰੇ। ਭਾਰਤੀ ਹਾਕੀ ਟੀਮ ਨਿਊਜ਼ੀਲੈਂਡ ਤੇ ਕਨੇਡਾ ਤੋਂ ਟੈਸਟ ਮੈਚ ਲੜੀ ਜਿਤ ਤੇ ਬੁਲੰਦ ਹੌਸਲੇ ਵਿਚ ਹੈ।

ਭਾਰਤ ਦੀ ਮਹਿਲਾ ਹਾਕੀ ਟੀਮ ਨੇ ਹਾਕੀ ਉਲੰਪੀਅਨ ਕੋਚ ਐਮ ਕੇ ਕੌਸ਼ਿਕ ਦੀ ਕੋਚਿੰਗ ਹੇਠ ਤੇ ਸੁਰਿੰਦਰ ਕੌਰ ਦੀ ਕਪਤਾਨੀ ਹੇਠ ਵਿਸ਼ਵ ਮਹਿਲਾ ਹਾਕੀ ਕੱਪ ਦੀ ਅਭਿਆਸੀ ਤਿਆਰੀ ਲਈ ਨਿਊਜ਼ੀਲੈਂਡ ਤੇ ਕਨੇਡਾ ਦਾ ਦੌਰਾ ਵੀ ਕੀਤਾ ਹੈ। ਭਾਰਤੀ ਹਾਕੀ ਟੀਮ ਨੇ ਨਿਊਜ਼ੀਲੈਂਡ ਵਿਰੁੱਧ ਪੰਜ ਹਾਕੀ ਟੈਸਟ ਮੈਚਾਂ ਦੀ ਲੜੀ ਜਿਤੀ ਹੈ। ਭਾਰਤੀ ਮਹਿਲਾ ਹਾਕੀ ਟੀਮ ਨੇ ਹਾਲੇ ਹੋਰ ਵਿਦੇਸ਼ੀ ਦੌਰੇ ਕਰਨੇ ਹਨ ਤੇ ਵਿਦੇਸ਼ੀ ਮਹਿਲਾ ਹਾਕੀ ਟੀਮ ਦੀ ਵੀ ਭਾਰਤ ਫੇਰੀ ਸੰਭਵ ਹੈ। ਭਾਰਤੀ ਹਾਕੀ ਟੀਮ ਯੂਰਪੀ ਹਾਕੀ ਤਕਨੀਕ ਸਿਖ ਰਹੀ ਹੈ।

ਭਾਰਤ ਦੀ ਮਹਿਲਾ ਹਾਕੀ ਟੀਮ ਨੂੰ ੨੦੧੦ ਦੇ ੧੨ਵੇਂ ਵਿਸ਼ਵ ਮਹਿਲਾ ਹਾਕੀ ਟੂਰਨਾਮੈਂਟ ਵਿਚ ਏਸ਼ੀਆ ਕੱਪ ਵਿਚ ਉਪ ਜੇਤੂ ਰਹਿਣ ਕਰਕੇ ਦਾਖਲਾ ਮਿਲਿਆ ਹੈ ਜੋ ਕਿ ਮਹਿਲਾ ਹਾਕੀ ਲਈ ਸ਼ੁਭ ਸ਼ਗਨ ਹੈ। ਹਾਕੀ ਅਲੋਚਕ ਖੇਡ ਪੱਤਰਕਾਰ ਪੱਟੀ ਨੂੰ ਆਸ ਹੈ ਕਿ ਭਾਰਤੀ ਮਹਿਲਾ ਹਾਕੀ ਟੀਮ ਦਸੰਬਰ ਮਹੀਨੇ ਚੀਨ ਹੋਣ ਵਾਲੀਆਂ ਏਸ਼ੀਅਨ ਖੇਡਾਂ ਵਿਚ ਮਹਿਲਾ ਹਾਕੀ ਲਈ ਤਮਗਾ ਸੰਘਰਸ਼ ਲਈ ਪੂਰੀ ਵਾਹ ਲਾਵੇਗੀ।

ਅਰਜਨਟਾਈਨਾ ਮਹਿਲਾ ਵਿਸ਼ਵ ਕੱਪ ਹਾਕੀ ਲਈ ਭਾਰਤ ਨੂੰ ਏ ਪੂਲ ਵਿਚ ਸਥਾਨ ਮਿਲਿਆ ਹੈ। ਏ ਪੂਲ ਵਿਚ ਸ਼ਾਮਲ ੬ ਟੀਮਾਂ ਵਿਚ ਹਾਲੈਂਡ, ਜਰਮਨੀ, ਅਸਟਰੇਲੀਆ, ਜਾਪਾਨ, ਨਿਊਜ਼ੀਲੈਂਡ ਤੇ ਭਾਰਤ ਸ਼ਾਮਲ ਹੈ। ਬੀ ਪੂਲ ਵਿਚ ਅਰਜਨਟਾਈਨਾ, ਚੀਨ, ਸਪੇਨ, ਇੰਗਲੈਂਡ, ਕੋਰੀਆ ਅਤੇ ਦੱਖਣੀ ਅਫਰੀਕਾ ਦੀਆਂ ਮਹਿਲਾ ਹਾਕੀ ਟੀਮਾਂ ਸ਼ਾਮਲ ਹਨ। ਆਸ ਹੈ ਕਿ ਭਾਰਤੀ ਮਹਿਲਾ ਹਾਕੀ ਟੀਮ ਏ ਪੂਲ ਵਿਚ ਚੰਗਾ ਪ੍ਰਦਰਸ਼ਨ ਕਰੇਗੀ। ਭਾਰਤੀ ਮਹਿਲਾ ਹਾਕੀ ਟੀਮ ਵਿਚ ਤਕਨੀਕੀ ਸੁਧਾਰ ਆਇਆ ਹੈ।

ਉਧਰ ਤੱਥਾਂ ਅਧਾਰਤ ਮਹਿਲਾ ਵਿਸ਼ਵ ਕੱਪ ਹਾਕੀ ਦਾ ਜੇ ਤੁਲਨਾਤਮਿਕ ਤੇ ਅਲੋਚਨਾਮਿਕ ਅਧਿਐਨ ਕਰੀਏ ਤਾਂ ੧੯੭੪ ਤੋਂ ਸ਼ੁਰੂ ਹੋਏ ਮਹਿਲਾ ਵਿਸ਼ਵ ਕੱਪ ਹਾਕੀ ਮੁਕਾਬਲੇ ਵਿੱਚ ਹਾਲੈਂਡ ਦੀਆਂ ਉਚੀਆਂ ਲੰਮੀਆਂ ਡੱਚ ਗੋਰੀਆਂ ਹਾਕੀ ਖਿਡਾਰਨਾਂ ਦੀ ਪੰਜ ਵਾਰ ਜੇਤੂ ਸਰਦਾਰੀ ਹੈ; ਕਿਉਂਕਿ ਹਾਲੈਂਡ ਵਿਚ ਵਿਸ਼ਵ ਵਿਚ ਸਭ ਤੋਂ ਵੱਧ ਹਾਕੀ ਆਸਟਰੋਟਰਫ ੩੫੦ ਬਨਾਉਟੀ ਘਾਹ ਦੇ ਮੈਦਾਨ ਹਨ। ਭਾਰਤੀ ਮਹਿਲਾ ਹਾਕੀ ਟੀਮ ਹਾਲੇ ਤੱਕ ਵਿਸ਼ਵ ਕੱਪ ਤਮਗਾ ਨਹੀਂ ਜਿੱਤ ਸਕੀ ਕਿਉਂਕਿ ਖਿਡਾਰਨਾਂ ਸਹੂਲਤਾਂ ਤੇ ਮੌਕਿਆਂ ਲਈ ਤਰਸਦੀਆਂ ਰਹਿੰਦੀਆਂ ਹਨ।

ਮਹਿਲਾ ਵਿਸ਼ਵ ਕੱਪ ਹਾਕੀ ਦੇ ੧੯੭੪ ਵਿਚ ਮੰਡਲੇਵ ਵਿਖੇ, ਹਾਲੈਂਡ, ੧੯੭੬ ਵਿਚ ਬਰਲਿਨ ਵਿਖੇ ਪੱਛਮੀ ਜਰਮਨੀ, ੧੯੭੮ ਮੈਡਰਿਡ ਵਿਖੇ ਹਾਲੈਂਡ, ੧੯੮੧ ਬਿਊਨਸ ਆਇਰਸ਼ ਵਿਖੇ ਪੱਛਮੀ ਜਰਮਨੀ, ੧੯੮੩ ਕੁਆਲਾਲੰਪੁਰ ਵਿਖੇ ਹਾਲੈਂਡ, ੧੯੮੬ ਐਮਸਟਰਡਮ ਵਿਖੇ ਹਾਲੈਂਡ, ੧੯੯੦ ਸਿਡਨੀ ਵਿਖੇ ਹਾਲੈਂਡ, ੧੯੯੪ ਡੁਬਲਿਨ ਵਿਖੇ ਆਸਟਰੇਲੀਆ ੧੯੯੮ ਉਤਰੇਨਟ ਵਿਖੇ ਆਸਟਰੇਲੀਆ, ੨੦੦੨ ਪਰਥ ਵਿਖੇ ਅਰਜਟਾਈਨਾ ਦੀ ਮਹਿਲਾ ਹਾਕੀ ਟੀਮ ਜੇਤੂ ਰਹੀ। ੨੦੦੬ ਵਿੱਚ ਡੱਚ ਖਿਡਾਰਨਾਂ ਛਾਈਆਂ।

ਭਾਰਤ ਦੀ ਮਹਿਲਾ ਹਾਕੀ ਟੀਮ ੧੯੯੮ ਵਿਚ ਵਿਸ਼ਵ ਕੱਪ ਹਾਕੀ ਵਿਚ ੧੨ਵੇਂ ਸਥਾਨ ਤੇ ਰਹੀ ਸੀ ਤੇ ੨੦੦੬

ਵਿਚ ਭਾਰਤੀ ਮਹਿਲਾ ਹਾਕੀ ਟੀਮ ੧੧ਵੇਂ ਵਿਸ਼ਵ ਕੱਪ ਵਿਚ ਹਾਲੈਂਡ, ਜਰਮਨੀ, ਇੰਗਲੈਂਡ ਸਪੇਨ ਤੇ ਚੀਨ ਤੋਂ ਪੰਜੇ ਮੈਚ ਹਾਰ ਗਈ ਸੀ। ਭਾਰਤੀ ਮਹਿਲਾ ਹਾਕੀ ਟੀਮ ਦੇ ਲਈ ਵਿਸ਼ਵ ਕੱਪ ਤੇ ਉਲੰਪਿਕ ਹਾਲੇ ਵੀ ਚਣੌਤੀ ਇਸ ਕਰਕੇ ਹਨ ਕਿਉਂਕਿ ਯੂਰਪੀ ਤੇ ਹੋਰ ਏਸ਼ੀਅਨ ਅਮੀਰ ਦੇਸ਼ਾਂ ਦੀਆਂ ਮਹਿਲਾ ਹਾਕੀ ਖਿਡਾਰਨਾਂ ਨੂੰ ਖੇਡ ਸਹੂਲਤਾਂ, ਖੇਡ ਸਮਾਨ, ਕੌਮਾਂਤਰੀ ਖੇਡ ਮੌਕੇ ਅਤੇ ਅਧੁਨਿਕ ਕੌਮਾਂਤਰੀ ਹਾਕੀ ਨਿਯਮਾਂ ਤੇ ਅਧਾਰਤ ਅੰਤਰ ਰਾਸ਼ਟਰੀ ਵਧੇਰੇ ਹਾਕੀ ਅਭਿਲਾਸ਼ੀ ਮੈਚ ਖੇਡਣ ਦਾ ਮੌਕਾ ਮਿਲਦਾ ਹੈ। ਭਾਰਤੀ ਮਹਿਲਾ ਹਾਕੀ ਟੀਮ ਦੀ ਚੋਣ ਕਰਤਾ ਏਸ਼ੀਅਨ ਪੱਧਰ ਰਾਜਬੀਰ ਕੌਰ ਵੀ ਮੇਰੇ ਨਾਲ ਜਲੰਧਰ ਦੇ ਉਲੰਪੀਅਨ ਹਾਕੀ ਸਟੇਡੀਅਮ ਜਲੰਧਰ ਵਿਖੇ ਭਾਰਤੀ ਮਹਿਲਾ ਹਾਕੀ ਦੇ ਸੁਧਾਰ ਲਈ ਭਾਰਤੀ ਕੁੜੀਆਂ ਨੂੰ ਹੋਰ ਆਧੁਨਿਕ ਸਹੂਲਤਾਂ ਯੂਰਪੀ ਟੀਮਾਂ ਦੇ ਸਮਾਨ ਦਿਤੇ ਜਾਣ ਦੀ ਵਕਾਲਤ ਕਰਦੀ ਰਹਿੰਦੀ ਹੈ। ਉਂਝ ਭਾਰਤੀ ਮਹਿਲਾ ਹਾਕੀ ਦੇ ਉੱਜਲ ਭਵਿਖ ਦੀ ਪੱਟੀ ਅਲੋਚਕ ਨੂੰ ਆਸ ਹੈ।

ਯਾਦ ਰਹੇ ੧੯੮੦ ਦੀ ਮਾਸਕੋ ਉਲੰਪਿਕ ਵਿਚ ਭਾਰਤੀ ਮਹਿਲਾ ਹਾਕੀ ਟੀਮ ਨੇ ਕਪਤਾਨ ਰੂਪਾ ਸੈਣੀ ਦੀ ਕਪਤਾਨੀ ਹੇਠ ਚੌਥਾ ਸਥਾਨ ਪ੍ਰਾਪਤ ਕੀਤਾ ਸੀ, ਪਰ ਉਸ ਵੇਲੇ ਵਿਸ਼ਵ ਦੀਆਂ ਚੋਟੀ ਦੀਆਂ ਮਹਿਲਾ ਹਾਕੀ ਟੀਮਾਂ ਦਾ ਵੀ ਬਾਈਕਾਟ ਹੋਣ ਕਰਕੇ ਭਾਰਤੀ ਮਹਿਲਾ ਹਾਕੀ ਟੀਮ ਦੀ ਕਾਰਗੁਜ਼ਾਰੀ ਚੰਗੀ ਰਹੀ। ਪਿਛਲੇ ਲੰਮੇ ਤੋਂ ਭਾਰਤੀ ਮਹਿਲਾ ਹਾਕੀ ਟੀਮ ਉਲੰਪਿਕ ਯੋਗਤਾ ਵੀ ਪਾਰ ਨਹੀਂ ਕਰ ਸਕੀ। ੨੦੦੮ ਦੀ ਬੀਜਿੰਗ ਤੋਂ ਵਾਂਝੀ ਭਾਰਤੀ ਉਲੰਪਿਕ ਟੀਮ ਮਰਦਾਂ ਤੇ ਮਹਿਲਾਵਾਂ ਲਈ ਹੁਣ ੨੦੧੨ ਦੀ ਲੰਡਨ ਹੋ ਰਹੀ ਉਲੰਪਿਕ ਲਈ ਯੋਗਤਾ ਪਾਰ ਕਰਨ ਲਈ ਪੂਰੀ ਵਾਹ ਲਾਉਣੀ ਹੋਵੇਗੀ। ਜਰਮਨੀ ਵਿਖੇ ਐਸਸੇਨ 'ਚ ਚਾਰ ਦੇਸ਼ਾਂ ਆਸਟਰੇਲੀਆ, ਜਰਮਨ ਤੇ ਆਇਰਲੈਂਡ ਹਾਕੀ 'ਚ ਭਾਰਤ ਤੀਜੇ ਸਥਾਨ ਰਹੀ ਮਹਿਲਾ ਟੀਮ।

ਪਰ ਹਾਕੀ ਦੇ ਭਾਰਤੀ ਨਿਜ਼ਾਮ ਵਿਚ ੨੦੧੦ ਵਿਚ ਬਣੀ ਹਾਸੋ ਹੀਣੀ ਸਥਿਤੀ ਵਿਚ ਹਾਕੀ ਇੰਡੀਆ ਤੇ ਭਾਰਤੀ ਹਾਕੀ ਸੰਘ ਦੀ ਵਿਵਾਦੀ ਧੜੇਬੰਦੀ ਵਿਚ ਭਾਰਤੀ ਹਾਕੀ 'ਚ ਉੱਜਲ ਭਵਿਖ ਨਦੇ ਅਸਾਰ ਤਾਂ ਲੱਤਾਂ ਖਿਚ ਸਿਆਸਤ ਵਾਲੇ ਜਾਪਦੇ ਹਨ। ਖੈਰ ਅਸੀਂ ਆਸ ਰੱਖੀਏ ਕਿ ਭਾਰਤੀ ਮਹਿਲਾ ਹਾਕੀ ਟੀਮ ੧੨ਵੇਂ ਵਿਸ਼ਵ ਕੱਪ ਵਿਚ ਚੰਗਾ ਖੇਡ ਕੇ ਤਮਗੇ ਲਈ ਜਦੋ ਜਹਿਦ ਕਰੇ, ਨਾਕਿ ਪੁਰਾਣੀ ਹਾਕੀ ਵਾਂਗ ੨੦੧੦ ਵਿਚ ਦਿੱਲੀ ਵਾਂਗੂ ੯ਵੇਂ ਸਥਾਨ ਦੀ ਨਮੋਸ਼ੀ ਝੱਲੇ।

# ੧੯ਵੇਂ ਵਿਸ਼ਵ ਕੱਪ ਫੁੱਟਬਾਲ ਵਿਚ ਸਪੇਨ ਦੀ ਜੇਤੂ ਸਰਦਾਰੀ

*—ਕੁਲਦੀਪ ਸਿੰਘ ਪੱਟੀ*

ਸਪੇਨ ਦੀ ਫੁੱਟਬਾਲ ਟੀਮ ਨੇ ੧੯ਵੇਂ ਵਿਸ਼ਵ ਕੱਪ ਫੁੱਟਬਾਲ ਵਿਚ ੧੧ ਜੂਨ ਤੋਂ ੧੧ ਜੁਲਾਈ ਤੱਕ ਭਿੜੀਆਂ ਕੁਲ ੩੨ ਟੀਆਂ ਦੇ ੬੪ ਮੈਚਾਂ ਵਿਚੋਂ ਜਿਤ ਕੇ ਪਹਿਲੇ ਨੰਬਰ ਦੀ ਸਰਦਾਰੀ ਦਾ ਵਿਸ਼ਵ ਕੱਪ ਚੁੰਮ ਕੇ ਫੀਫਾ ਦੇ ਪ੍ਰਧਾਨ ਬਲੈਟਰ ਤੋਂ ੪੦ ਕਰੋੜ ਦੀ ਰਾਸ਼ੀ ਪ੍ਰਾਪਤ ਕਰਕੇ ਜਸ਼ਨ ਮਨਾਏ ਹਨ। ਫਾਈਨਲ ਦੇ ਫਸਵੇ ਤੇ ਵਕਾਰੀ ਮੈਚ ਵਿਚ ਸਪੇਨ ਨੇ ਦੋ ਘੰਟੇ ਦੀ ਜਦੋ ਜਹਿਦ ਪਿਛੋਂ ੧੧੬ਵੇਂ ਮਿੰਟ 'ਚ ਇਕ ਮੈਦਾਨੀ ਗੋਲ ਕਰਕੇ ਹਾਲੈਂਡ ਨੂੰ ਹਰਾ ਦਿੱਤਾ ਹੈ। ਸਪੇਨ ਦੀ ਫੁੱਟਬਾਲ ਟੀਮ ਧਾਵਕ ਅਤੇ ਰਖਿਆਤਮਕ ਦੋਵਾਂ ਪੱਖਾਂ ਤੋਂ ਵਧੀਆ ਖੇਡ ਖੇਡ ਕੇ ਨਵਾਂ ਫੁੱਟਬਾਲ ਇਤਿਹਾਸ ਸਿਰਜ ਗਈ ਹੈ। ਇਸ ਵਿਸ਼ਵ ਕੱਪ ਵਿਚ ਗੋਲਡਨ ਬੂਟ ਦਾ ਖਿਤਾਬ ਜਰਮਨੀ ਦੇ ੨੦ ਸਾਲਾਂ ਥਾਮਸ ਮੂਲਰ ਨੇ ਜਿੱਤਿਆ ਜਦਕਿ ਗੋਲਡਨ ਬਾਲ ਦਾ ਇਨਾਮ ਉਰੂਗਾਏ ਦੇ ਡਿਏਗੋ ਫੋਲਾਰਾਨ ਨੇ ਜਿੱਤਿਆ। ਜਰਮਨੀ ਦੀ ਟੀਮ ਉਰੂਗਏ ਨੂੰ ੩-੨ ਨਾਲ ਹਰਾ ਕੇ ਤੀਜੇ ਸਥਾਨ ਤੇ ਆਈ ਹੈ। ਅਗਲਾ ੨੦ਵਾਂ ਵਿਸ਼ਵ ਕੱਪ ਫੁੱਟਬਾਲ ੨੦੧੪ ਵਿਚ ਪੰਜ ਵਾਰ ਜੇਤੂ ਬਰਾਜ਼ੀਲ ਮੇਜਬਾਨੀ ਕਰ ਰਿਹਾ ਹੈ। ਇਸ ਵਾਰ ਵਿਸ਼ਵ ਕੱਪ ਵਿਚ ਜਿਵੇਂ ਕਿ ਵਰਿਆਮ ਨੇ ਪਹਿਲਾ ਖੇਡ ਟਿਪਣੀ ਕੀਤੀ ਸੀ ਕਿ ਐਤਕਾਂ ਨਵਾਂ ਫੁੱਟਬਾਲ ਚੈਂਪੀਅਨ ਬਣੇਗਾ ਅਤੇ ਪੁਰਾਣੇ ਜੇਤੂਆਂ ਦੀ ਫੱਟੀ ਪੋਚੀ ਜਾ ਸਕਦੀ ਹੈ ਉਹੋ ਕੁਝ ਸਮੇਂ ਸੁਲਤਾਨ ਨੇ ਕਰ ਵਿਖਾਇਆ ਹੈ। ਸਪੇਨ ਦੀ ਫੁੱਟਬਾਲ ਟੀਮ ਦੇ ਜਿੱਤਣ ਨਾਲ ਸਪੇਨ ਹੁਣ ਯੂਰਪ, ਓਲੰਪਿਕ ਤੇ ਵਿਸ਼ਵ ਕੱਪ ਤਿੰਨ ਚੈਪੀਅਨ ਬਣ ਕੇ ਫੁੱਟਬਾਲ ਖੇਤਰ ਵਿਚ ਤਹਿਲਕਾ ਮਚਾ ਗਿਆ ਹੈ। ਸਪੇਨੀ ਕੋਚ ਦੀ ਮਿਹਨਤ ਤੇ ਲਗਨ ਰੰਗ ਲਿਆਈ ਹੈ। ਸਪੇਨ ਪਹਿਲਾ ਵੀ ਇਕ ਵਾਰ ਸੈਮੀਫਾਈਨਲ ਖੇਡਿਆ ਤੇ ਹੁਣ ਫਾਈਨਲ ਖੇਡ ਕੇ ਜਿੱਤ ਕੇ ਸਪੇਨ ਵਿਚ ਵਿਸ਼ਵ ਕੱਪ ਜਸ਼ਨ ਚੱਲ ਰਹੇ ਹਨ।

ਫਾਈਨਲ ਮੈਚ ਵੇਖਣ ਲਈ ਯੂ. ਐਨ. ਓ ਦਾ ਜਨਰਲ ਸਕੱਤਰ ਮੂਨ ਵੀ ਪਹੁੰਚਿਆ ਤੇ ਨੈਲਸਨ ਮੰਡੇਲਾ ਵੀ ਹਾਜ਼ਰ ਸੀ। ਸਮਾਪਤੀ ਸਮਾਰੋਹ ਬਹੁਤ ਪ੍ਰਭਾਵਸ਼ਾਲੀ ਸੀ। ਸਪੇਨ ਦੀ ਜਿੱਤ ਨਾਲ ਸਪੇਨ ਦੇ ਫੁੱਟਬਾਲ ਦਾ ਭਵਿਖ ਉਜਲ ਹੋ ਗਿਆ ਹੈ।

# ਮੇਰੀ ਪਹਿਲੀ ਹਵਾਈ ਯਾਤਰਾ

—ਅਕਸ ਸੱਗੂ, ਲੁਧਿਆਣਾ

ਮੈਂ ਬਹੁਤ ਖੁਸ਼ੀ ਸੀ ਕਿਉਂਕਿ ੧੨ ਜੂਨ ਨੂੰ ਮੈਂ ਆਪਣੀ ਪਹਿਲੀ ਹਵਾਈ ਯਾਤਰਾ ਤੇ ਬੈਂਗਲੋਰ ਜਾਣਾ ਸੀ। ਮੇਰੇ ਨਾਲ ਮੇਰੇ ਪਾਪਾ, ਮੰਮੀ ਅਤੇ ਮੇਰਾ ਭਰਾ ਵੀ ਜਾ ਰਹੇ ਸਨ। ਅਸੀਂ ਇੱਕ ਦਿਨ ਪਹਿਲੋਂ ਸਮਾਨ ਪੈਕ ਕਰ ਚੁੱਕੇ ਸੀ। ਅਗਲੇ ਦਿਨ ਅਸੀਂ ਏਅਰਪੋਰਟ ਪਹੁੰਚ ਗਏ। ਟਰਮਿਨਲ ਏ ਤੇ ਟਿਕਟ ਚੈਕ ਕਰਾਉਣ ਤੋਂ ਬਾਅਦ ਅਸੀਂ ਏਅਰਪੋਰਟ ਪ੍ਰਵੇਸ਼ ਕਰ ਗਏ। ਫਿਰ ਅਸੀਂ ਆਪਣਾ ਸਮਾਨ ਚੈਕ ਕਰਾਇਆ ਤੇ ਉਹਨਾਂ ਦੇ ਸਪੁਰਦ ਕਰ ਦਿੱਤਾ। ਉਸੇ ਕਾਂਊਟਰ ਤੇ ਸਾਨੂੰ ਸਾਡਾ ਸੀਟ ਨੰਬਰ ਅਤੇ ਬੋਰਡਿੰਗ ਪਾਸ ਮਿਲਿਆ। ਫਿਰ ਉਹਨਾਂ ਨੇ ਸਕਿਉਰਿਟੀ ਚੈਕ ਕੀਤਾ ਅਤੇ ਸਾਡੇ ਬੋਰਡਿੰਗ ਪਾਸ ਤੇ ਮੋਹਰ ਲਗਾ ਦਿੱਤੀ। ਸਾਡਾ ਜਹਾਜ਼ ੩੦ ਮਿਨਟ ਲੇਟ ਸੀ। ਇਸ ਲਈ ਅਸੀਂ ਏਅਰਪੋਰਟ ਦੇਖਣ ਲਗ ਪਏ। ਉਥੇ ਤਰ੍ਹਾਂ-ਤਰ੍ਹਾਂ ਦੇ ਫੋਨ, ਕੱਪੜੇ, ਬੈਗ, ਕਿਤਾਬਾਂ ਅਤੇ ਖਿਡੌਣੇ ਵੀ ਸਨ। ਉਥੇ ਖਾਣ-ਪੀਣ ਦਾ ਪ੍ਰਬੰਧ ਵੀ ਸੀ। ਅਸੀਂ ਕੁਝ ਦੇਰ ਬੈਠੇ ਅਤੇ ਫਿਰ ਇੱਕ ਕਤਾਰ ਵਿਚ ਖੜੇ ਹੋ ਗਏ। ਉਥੇ ਦੁਬਾਰਾ ਟਿਕਟਾਂ ਚੈਕ ਹੋਈਆਂ ਅਤੇ ਸਾਡੇ ਨਾਲ ਦੇ ਸਾਰੇ ਮੁਸਾਫਰਾਂ ਨੂੰ ਬੱਸ ਵਿਚ ਬੈਠਾ ਕੇ ਜਹਾਜ਼ ਕੋਲ ਲੈ ਗਏ। ਜੈਟਲਾਈਟ ਦਾ ਸੀ ਅਤੇ ਉਹ ਬਹੁਤ ਵੱਡਾ ਵੀ ਸੀ। ਉਸ ਵਿਚ ੬੪ ਸੀਟਾਂ ਸੀ। ਮੇਰੇ ਪਾਪਾ ਜਹਾਜ਼ ਵਲ ਜਾਂਦੇ-ਜਾਂਦੇ ਮੈਨੂੰ ਇੰਜਨ ਅਤੇ ਉਸਦੇ ਟਰਬੋ ਬਾਰੇ ਦਸ ਰਹੇ ਸਨ। ਉਥੇ ਉਪਰ ਜਾਣ ਵਾਕਤੇ ਪੌੜੀਆਂ ਵੀ ਲੱਗੀਆਂ ਸਨ। ਉੱਥੇ ਸਾਡੀ ਫਿਰ ਟਿਕਟ ਚੈਕ ਹੋਈ। ਅੰਦਰ ਜਾ ਕੇ ਏਅਰ ਹੋਸਟੈਸ ਜਿਸ ਦਾ ਨਾਂ ਮਨਿੰਦਰ ਸੀ ਮੇਰੇ ਭਰਾ ਨਾਲ ਪੰਜਾਬੀ ਵਿਚ ਗੱਲਾਂ ਕਰ ਰਹੀ ਸੀ। ਸਾਡੀ ਸੀਟ ਬਿਲਕੁਲ ਜਹਾਜ਼ ਦੇ ਖੰਭ ਦੇ ਨਾਲ ਸੀ। ਮੈਂ ਖਿੜਕੀ ਵਾਲੇ ਪਾਸੇ ਬੈਠਾ ਸੀ। ਫਿਰ ਏਅਰ ਹੋਸਟੈਸ ਨੇ ਸਾਨੂੰ ਬੈਲਟ ਲਾਉਣੀ ਸਿਖਾਈ ਅਤੇ ਦੱਸਿਆ ਕਿ ਜੇ ਆਕਸੀਜਨ ਦੀ ਕਮੀ ਹੋਈ ਤੇ ਆਕਸੀਜਨ ਮਾਸਕ ਤੁਹਾਨੂੰ ਮਿਲ ਜਾਏਗੀ। ਫਿਰ ਜਹਾਜ਼ ਦੇ ਕੈਪਟਨ ਨੇ ਅਨਾਊਂਸਮੈਂਟ ਕੀਤੀ ਕਿ ਉਹ ਉਡਾਨ ਲਈ ਤਿਆਰ ਹਨ। ਜਹਾਜ਼ ਹੌਲੀ-ਹੌਲੀ ਆਪਣੇ ਰਨ ਵੇ ਤੇ ਆਇਆ। ਕੁਝ ਦੇਰ ਬਾਅਦ ਉਹ ਸਪੀਡ ਨਾਲ ਦੌੜਿਆ ਅਤੇ ਵੇਖਦੇ-ਵੇਖਦੇ ਉਸਨੇ ਉਡਾਨ ਭਰ ਲਈ। ਕੁਝ ਦੇਰ ਬਾਅਦ ਦਿੱਲੀ ਨੀਵਾਂ ਅਤੇ ਅਸੀਂ ਉਪਰ ਜਾ ਰਹੇ ਸੀ। ਕਈ ਵਾਰ ਸਾਡੇ ਕੰਨ ਬੰਦ ਹੋ ਜਾਂਦੇ ਸੀ। ਮੈਂ ਬਾਹਰ ਦੇਖਣਾ ਸ਼ੁਰੂ ਕੀਤਾ ਤੇ ਸਾਡਾ ਜਹਾਜ਼ ਬੱਦਲਾਂ ਨੂੰ ਚੀਰ ਕੇ ਉਪਰ ਉਡ ਰਿਹਾ ਸੀ। ਮੈਂ ਬੱਦਲਾਂ ਦੀਆਂ ਫੋਟੋਆਂ ਵੀ ਖਿੱਚੀਆਂ। ਲੱਗ ਰਿਹਾ ਸੀ ਜਿਦਾਂ ਬਦਲ ਪਹਾੜ ਬੰਨ ਰਹੇ ਸਨ। ਕੁਝ ਦੇਰ ਬਾਅਦ ਬੱਦਲ ਥੱਲੇ ਅਤੇ ਸਾਡਾ ਜਹਾਜ਼ ਉਪਰ ਉਡ ਗਿਆ। ਚਾਰੇ ਪਾਸੇ ਨੀਲਾ ਆਸਮਾਨ ਦਿਖ ਰਿਹਾ ਸੀ। ਥੋੜੀ ਦੇਰ ਲਈ ਮੇਰੀ ਝਪਕੀ ਵੀ ਲਗ ਪਈ। ਫਿਰ ਜਹਾਜ਼ ਵਿਚ ਅਨਾਊਂਸਮੈਂਟ ਹੋਈ ਕਿ ਕੋਈ ਵੀ ਆਪਣੀ ਸੀਟ ਤੋਂ ਨਾ ਉੱਠੇ ਕਿਉਂਕਿ ਮੌਸਮ ਖਰਾਬ ਹੈ। ਇੱਕ ਪਲ ਲਈ ਮੈਂ ਡਰ ਵੀ ਗਿਆ ਅਤੇ ਪਰਮ ਪਿਤਾ ਪਰਮਾਤਮਾ ਅੱਗੇ ਸਭ ਦੇ ਭਲੇ ਦੀ ਅਰਦਾਸ ਕੀਤੀ। ਕੁਝ ਦੇਰ ਬਾਅਦ ਬੈਂਗਲੋਰ ਸ਼ਹਿਰ ਪਹੁੰਚਣ ਦੀ ਸੂਚਨਾ ਮਿਲੀ। ਮੈਂ ਬਾਹਰ ਦੇਖਿਆ ਸ਼ਹਿਰ ਵਿਚ ਜਗ ਰਹੀਆਂ ਬੱਤੀਆਂ ਦਿਖਾਈ ਦੇਣ ਲੱਗੀਆਂ। ਹੌਲੀ-ਹੌਲੀ ਜਹਾਜ਼ ਥੱਲੇ ਉਤਰਨ ਲੱਗਾ। ਚਮ-ਚਮ ਕਰਦਾ ਬੈਂਗਲੋਰ ਸ਼ਹਿਰ ਨਜ਼ਰ ਆਉਣ ਲੱਗਾ। ਹੌਲੀ-ਹੌਲੀ ਸਾਰੇ ਮੁਸਾਫਰ ਬਾਹਰ ਆ ਗਏ। ਫਿਰ ਅਸੀਂ ਬਸ ਵਿੱਚ ਬੈਠ ਗਏ ਅਤੇ ਏਅਰਪੋਰਟ ਦੀ ਛੱਤ ਥੱਲੇ ਆ ਗਏ। ਅੱਗੇ ਮੇਰੇ ਚਾਚਾ ਜੀ ਸਾਨੂੰ ਲੈਣ ਆਏ ਹੋਏ ਸਨ। ਇਹ ਮੇਰੀ ਪਹਿਲੀ ਹਵਾਈ ਯਾਤਰਾ ਸੀ।

## ਵਰਿਆਮ ਨੂੰ ਸਹਿਯੋਗ

| | |
|---|---|
| ਡਾ. ਰਾਜਿੰਦਰ ਸਿੰਘ ਜੀ ੨੩੬ ਡੀਫੈਂਸ ਕਾਲੋਨੀ, ਜਲੰਧਰ। | ੫੦੦-੦੦ |
| ਜੀਉਂਦੇ ਰਹਿਣ ਮਰਨ ਵਾਲੇ ਵਰਿਆਮ ਦੇ ਇਕ ਪਾਠਕ ਵਲੋਂ ਆਪਣੇ ਬਾਪੂ ਜੀ ਦੀ ੨੯ਵੀਂ ਬਰਸੀ ੪-੮-੧੦ ਸਮੇਂ ਗੁਪਤ ਭੇਟ | ੫੦੦-੦੦ |
| ਸਵ. ਪੀਤਮ ਸਿੰਘ ਕਵੀ ਜੀ ਦੀ ਸਿਮ੍ਰਤੀ ਵਿਚ ਬਰਸੀ ਸਮੇਂ ਪਰਿਵਾਰ ਵਲੋਂ ਮਾਤਾ ਗੁਰਬਚਨ ਕੌਰ ਰਾਹੀਂ | ੨੫੦-੦੦ |
| ਅਰਵਿੰਦਰ ਸਿੰਘ ਗਾਇਕ ਮੁੰਬਈ | ੧੧੦੦-੦੦ |

## ਪੰਡਿਤ ਗੁਪਾਲ ਸਿੰਘ ਜੀ ਦੀ ਯਾਦ ਵਿਚ ਸਮਾਗਮ

ਸ੍ਰੀ ਭੈਣੀ ਸਾਹਿਬ- ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਨਿਵਾਜਿਸ਼ ਦੇ ਪਾਤਰ ਅਤੇ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਅਥਾਹ ਖੁਸ਼ੀਆਂ ਦੇ ਪਾਤਰ, ਨਾਮਧਾਰੀ ਪੰਥ ਦੇ ਨਿਧੜਕ ਪ੍ਰਚਾਰਕ ਸ੍ਰੀਮਾਨ ਪੰਡਿਤ ਗੁਪਾਲ ਸਿੰਘ ਜੀ ਨੂੰ ਯਾਦ ਕਰਦਿਆਂ ਹੋਇਆ ਪੰਡਿਤ ਜੀ ਦੇ ਸਪੁੱਤਰਾਂ ਸ. ਜਗਮੋਹਨ ਸਿੰਘ ਅਤੇ ਨਰਿੰਦਰ ਸਿੰਘ ਵਲੋਂ ਸਮੇਤ ਪਰਿਵਾਰ ਸ੍ਰੀ ਭੈਣੀ ਸਾਹਿਬ ਹਾਜ਼ਰ ਹੋ ਕੇ ਇਸ ਸਮਾਗਮ ਦੀ ਪ੍ਰਵਾਨਗੀ ਲਈ ਕਿ ਉਹ ਆਪਣੇ ਪਿਤਾ ਜੀ ਦੀ ਯਾਦ ਵਿਚ ਆਪਣੇ ਗ੍ਰਿਹ ਵਿਖੇ ਸਮਾਗਮ ਕਰਨ ਦੀ ਦਿਲੀ ਖਾਹਿਸ਼ ਰੱਖਦੇ ਹਨ। ਗਰੀਬ ਨਿਵਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਦਰਸ਼ਨ ਕਰਨ ਉਪਰੰਤ ਪੂਜਯ ਮਾਤਾ ਜੀ ਅਤੇ ਸੰਤ ਜਗਤਾਰ ਸਿੰਘ ਨਾਲ ਬੈਠ ਕੇ ਸਮੁੱਚੇ ਪ੍ਰੋਗਰਾਮ ਦੀ ਰੂਪ ਰੇਖਾ ਤਿਆਰ ਕੀਤੀ ਗਈ ਕਿ ਇਹ ਸਮਾਗਮ ੧੧ ਜੂਨ ੨੦੧੦ ਦਿਨ ਸ਼ੁੱਕਰਵਾਰ ਨੂੰ ਪੰਡਿਤ ਜੀ ਦੇ ਪਰਿਵਾਰ ਦੇ ਨਿਵਾਸ ਸਥਾਨ ਤੇ ਲੁਧਿਆਣਾ ਵਿਖੇ ਕੀਤਾ ਜਾਵੇਗਾ।

੧੧ ਜੂਨ ਦਿਨ ਸ਼ੁੱਕਰਵਾਰ ਸ਼ਾਮ ਨੂੰ ਇਸ ਸਮਾਗਮ ਸਮੇਂ ਸਭ ਤੋਂ ਪਹਿਲਾਂ ਪੰਡਿਤ ਜੀ ਤੋਂ ਵਿਦਿਆ ਪ੍ਰਾਪਤ ਉਹਨਾਂ ਦੇ ਸ਼ਗਿਰਦ ਜ. ਗੁਰਦੀਪ ਸਿੰਘ ਸ੍ਰੀ ਭੈਣੀ ਸਾਹਿਬ ਨੇ ਹੱਲੇ ਦਾ ਦੀਵਾਨ ਲਗਾਇਆ ਤੇ ਪੰਡਿਤ ਜੀ ਕੋਲ ਪੜ੍ਹਾਈ ਕਰਦੇ ਸਮੇਂ ਦੀਆਂ ਆਪ ਬੀਤੀਆਂ ਪੰਡਿਤ ਜੀ ਬਾਰੇ ਸਾਖੀਆਂ ਸਾਧ ਸੰਗਤ ਨਾਲ ਸਾਂਝੀਆਂ ਕੀਤੀਆਂ। ਉਪਰੰਤ ਜਥੇਦਾਰ ਨਿਸ਼ਾਨ ਸਿੰਘ ਕਥਾਵਾਚਕ ਨੇ ਆਪਣੇ ਵਖਿਆਣ ਵਿਚ ਆਖਿਆ ਕਿ ਨਾਮਧਾਰੀ ਪੰਥ ਦਾ ਕੋਈ ਅੱਜ ਐਸਾ ਵਿਦਵਾਨ ਨਹੀਂ ਜਿਸਨੇ ਪੰਡਿਤ ਜੀ ਕੋਲੋਂ ਕੁਝ ਨਾ ਸਿੱਖਿਆ ਹੋਵੇ ਭਾਵ ਕਿ ਹਰ ਕਿਸੇ ਨੇ ਉਹਨਾਂ ਕੋਲੋਂ ਸਿਖਿਆ ਗ੍ਰਹਿਣ ਕੀਤੀ ਹੈ। ਸੰਤ ਸਾਧੂ ਸਿੰਘ ਕਿਸਾਨ ਜੀ ਨੇ ਪੰਡਿਤ ਜੀ ਨਾਲ ਬਿਤਾਏ ਪ੍ਰਸਪਰ ਪਿਆਰ ਦੇ ਦਿਨਾਂ ਨੂੰ ਯਾਦ ਕੀਤਾ ਜਿਹਨਾਂ ਸ਼ਬਦਾਂ ਨੂੰ ਉਹ ਆਪਣੀ ਪੁਸਤਕ ਵਿਚ ਇਕ ਲੇਖ ਦਾ ਰੂਪ ਦੇ ਰਹੇ ਹਨ। ਸੂਬਾ ਹਰਭਜਨ ਸਿੰਘ ਜੀ ਲੁਧਿਆਣਾ ਨੇ ਆਪਣੀ ਚਾਰ ਪੀੜ੍ਹੀਆਂ ਦੀ ਵਿਲੱਖਣ ਸਾਂਝ ਜੋ ਪੰਡਿਤ ਜੀ ਨਾਲ ਹੈ ਉਸਦਾ ਵਿਸ਼ੇਸ਼ ਤੌਰ ਤੇ ਜ਼ਿਕਰ ਕੀਤਾ। ਸਮਾਗਮ ਨੂੰ ਸੰਬੋਧਨ ਕਰਦੇ ਹੋਏ ਉਸ ਇਲਾਕੇ ਦੇ ਕੌਂਸਲਰ ਸ. ਤਨਵੀਰ ਸਿੰਘ ਗਰੇਵਾਲ ਨੇ ਆਖਿਆ ਕਿ ਪੰਡਿਤ ਜੀ ਦੇ ਘਰ ਦੇ ਸਾਹਮਣੇ ਜੋ ਵਿਸ਼ਾਲ ਪਾਰਕ ਹੈ ਜਿਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਿਛਲੇ ਸਾਲ ਚਰਨ ਪਾਏ ਸਨ, ਉਸ ਪਾਰਕ ਦਾ ਨਾਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਰੱਖਣ ਦਾ ਐਲਾਨ ਕੀਤਾ। ਅੰਤ ਵਿਚ ਮਾਸਟਰ ਦਰਸ਼ਨ ਸਿੰਘ ਜੀ ਨੇ ਸਮੁੱਚੇ ਪ੍ਰੋਗਰਾਮ ਦੀ ਸਮਾਪਤੀ ਦੀ ਅਰਦਾਸ ਕੀਤੀ। ਸ. ਜਗਮੋਹਨ ਸਿੰਘ ਅਤੇ ਨਰਿੰਦਰ ਸਿੰਘ ਵਲੋਂ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ ਗਿਆ। ਪ੍ਰਸ਼ਾਦਾ ਪਾਣੀ ਛਕਣ ਉਪਰੰਤ ਸਾਧ ਸੰਗਤ ਨੇ ਆਪੋ-ਆਪਣੇ ਘਰਾਂ ਨੂੰ ਪ੍ਰਸਥਾਨ ਕੀਤਾ।

*—ਸੂਬਾ ਬਲਵਿੰਦਰ ਸਿੰਘ ਝੱਲ*

## ਮਾਸਟਰ ਦਰਸ਼ਨ ਸਿੰਘ ਜੀ ਦਾ ਸਨਮਾਨ

ਲੁਧਿਆਣਾ-ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਸ਼ੇਸ਼ ਕ੍ਰਿਪਾ ਦੇ ਪਾਤਰ ਅਤੇ ਨਾਮਧਾਰੀ ਪੰਥ ਦੀ ਸਤਿਕਾਰਯੋਗ ਸ਼ਖਸੀਅਤ ਮਾਸਰ ਦਰਸ਼ਨ ਸਿੰਘ ਜੀ ਨੂੰ 'ਜਰਨੈਲ ਹਰੀ ਸਿੰਘ ਨਲੂਆ ਵੈਲਫੇਅਰ ਸੁਸਾਇਟੀ' ਵੱਲੋਂ ਵਿਸ਼ੇਸ਼ ਸਮਾਗਮ ਸਮੇਂ ਬਾਬਾ ਬੀਰ ਸਿੰਘ ਲਲਤੋਂ ਅਵਾਰਡ ਨਾਲ ਸਨਮਾਨਿਤ ਕੀਤਾ ਗਿਆ। ਲੁਧਿਆਣਾ ਵਿਖੇ ਗਿੱਲਾਂ ਨਹਿਰ ਦੇ ਕੰਢੇ ਤੇ ਬਣੇ ਬਹੁਤ ਹੀ ਸੁੰਦਰ ਰਿਮਲ ਰੀਜੋਰਟ ਵਿਖੇ ਹੋਏ ਸਮਾਗਮ ਸਮੇਂ ਪੰਜਾਬੀ ਸਾਹਿਤ ਅਕੈਡਮੀ ਦੇ ਪ੍ਰਧਾਨ ਗੁਰਭਜਨ ਸਿੰਘ ਗਿੱਲ ਦੀ ਹਾਜ਼ਰੀ ਸਮੇਂ ਇਸ ਸਮਾਗਮ ਦਾ ਉਦਘਾਟਨ ਸੰਤ ਬਲਦੇਵ ਸਿੰਘ ਕਾਕੂ ਅਤੇ ਜੱਜ ਧਰਮ ਸਿੰਘ ਜੀ ਨੇ ਕੀਤਾ। ਜਿਥੇ ਇਹ ਸਮਾਗਮ ਮਾਲੇਰਕੋਟਲੇ ਦੇ ਸਾਕੇ ਦੇ ਛੋਟੀ ਉਮਰ ਦੇ ਸ਼ਹੀਦ ਬਿਸ਼ਨ ਸਿੰਘ ਦੀ ਯਾਦ ਨੂੰ ਸਮਰਪਿਤ ਸੀ ਉਥੇ ਅੱਜ ਦੇ ਇਸ ਸਮਾਗਮ ਸਮੇਂ ਮਾਸਟਰ ਦਰਸ਼ਨ ਸਿੰਘ ਜੀ ਦਾ ਵਿਸ਼ੇਸ਼ ਸਨਮਾਨ ਵੀ ਕੀਤਾ ਜਾਣਾ ਸੀ।

ਸਮਾਗਮ ਵਿੱਚ ਸਭ ਤੋਂ ਪਹਿਲਾਂ ਸ਼ਹੀਦਾਂ ਪ੍ਰਤੀ ਵਿਸ਼ੇਸ ਰੁਚੀ ਰੱਖਣ ਵਾਲੇ ਸੂਬਾ ਸੁਰਿੰਦਰ ਕੌਰ ਖਰਲ ਜੀ ਨੇ ਸੰਬੋਧਨ ਕੀਤਾ। ਸੇਵਕ ਹਰਪਾਲ ਸਿੰਘ ਜੀ ਨੇ ਆਪਨੇ ਸੰਬੋਧਨ ਵਿੱਚ ਆਖਿਆ ਕਿ ਜਿਹੜੀ ਨੌਜਵਾਨ ਪੀੜ੍ਹੀ ਆਪਣੇ ਪੁਰਖਿਆ ਨੂੰ ਸ਼ਹੀਦਾਂ ਨੂੰ ਯਾਦ ਰੱਖਦੀ ਹੈ ਅਤੇ ਆਪਣੇ ਬਜੁਰਗਾਂ ਦਾ ਸਨਮਾਨ ਕਰਦੀ ਹੈ। ਉਹ ਹਮੇਸ਼ਾ ਤਰੱਕੀ ਅਤੇ ਬੁਲੰਦੀਆਂ ਨੂੰ ਪ੍ਰਾਪਤ ਕਰਦੀ ਹੈ। ਪੰਜਾਬੀ ਸਾਹਿਤ ਅਕੈਡਮੀ ਦੇ ਪ੍ਰਧਾਨ ਗੁਰਭਜਨ ਸਿੰਘ ਨੇ ਆਖਿਆ ਕਿ ਇਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਸੀ ਕਿ ਭੈਣੀ ਸਾਹਿਬ ਦੇ ਟਿੱਬਿਆਂ ਵਿਚੋਂ ਪੈਦਾ ਹੋ ਕਿ ਇਹ ਅਜਾਦੀ ਦੀ ਕੂਕ, ਜਿਸਦੇ ਰਾਜ ਵਿੱਚ ਸੂਰਜ ਨਹੀਂ ਸੀ ਛਿਪਦਾ ਉਸ ਅੰਗਰੇਜ਼ ਕਾਵਨ ਦੀ ਦਾਹੜੀ ਤੱਕ ਪਹੁੰਚੀ ਅਤੇ ਮੈਂ ਸ਼ਹੀਦ ਬਿਸ਼ਨ ਸਿੰਘ ਦੇ ਚਰਨਾਂ ਤੇ ਸਿਜਦਾ ਕਰਦਾ ਹਾਂ। ਪੰਜਾਬ ਭਾਜਪਾ ਇਨਵੈਸਟਰ ਸੈਲ ਦੇ ਪ੍ਰਧਾਨ ਸੁਖਮਿੰਦਰਪਾਲ ਸਿੰਘ ਗਰੇਵਾਲ ਨੇ ਆਖਿਆ ਕਿ ਅੱਜ ਵੀ ਨਾਮਧਾਰੀ ਨੌਜਵਾਨ ਪੀੜ੍ਹੀ ਜੇਕਰ ਨਸ਼ਿਆਂ ਤੋਂ

ਮੁਕਤੀ ਵਾਲਾ ਸਵੱਛ ਜੀਵਨ ਬਤੀਤ ਕਰ ਰਹੀ ਹੈ ਤਾਂ ਇਹ ਕ੍ਰਿਪਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੈ। ਰਾਹੁਲ ਗਾਂਧੀ ਯੂਥ ਬਰੇਗਡ ਪੰਜਾਬ ਦੀ ਪ੍ਰਧਾਨ ਮੈਡਮ ਰਿਤੂ ਪੰਡਿਤ ਨੇ ਆਪਣੇ ਸੰਬੋਧਨ ਵਿਚ ਜਰਨੈਲ ਹਰੀ ਸਿੰਘ ਨਲੂਆ ਸੁਸਾਇਟੀ ਦੇ ਸਮੂਹ ਅਹੁਦੇਦਾਰਾਂ ਦਾ ਧੰਨਵਾਦ ਕੀਤਾ ਕਿ ਉਹਨਾਂ ਨੇ ਹਿੰਮਤ ਕਰਕੇ ਅਜਿਹੇ ਪ੍ਰੋਗਰਾਮ ਦਾ ਅਯੋਜਨ ਕੀਤਾ ਹੈ। ਅਤੇ ਉਹਨਾਂ ਦੇ ਨਾਮਧਾਰੀ ਦਰਬਾਰ ਦੀ ਸ਼ਲਾਘਾ ਕੀਤੀ। ਸਮਾਗਮ ਵਿਚ ਸੰਤ ਤਰਨ ਸਿੰਘ ਵਹਿਮੀ ਜੀ ਸਮੁੱਤਰ ਸੰਤ ਬਲੀ ਸਿੰਘ, ਸੰਤ ਸਾਧੂ ਸਿੰਘ ਕਿਸਾਨ, ਮਾਸਟਰ ਅਮਰੀਕ ਸਿੰਘ ਜੀ ਵੀ ਹਾਜਰ ਸਨ।

ਸੰਤ ਬਲੀ ਸਿੰਘ ਜੀ ਨੇ ਮਾਸਟਰ ਦਰਸ਼ਨ ਸਿੰਘ ਬਾਰੇ ਵਿਸ਼ੇਸ ਜਿਕਰ ਕੀਤਾ ਕਿ ਨਾਮਧਾਰੀ ਪੰਥ ਦੀ ਪ੍ਰੰਪਰਾਗਤ ਸੈਲੀ ਆਸਾ ਦੀ ਵਾਰ ਦਾ ਕੀਰਤਨ ਵਾਰੇ ਦੇ ਰੂਪ ਵਿਚ ਢੋਲਕੀ ਛੈਣਿਆਂ ਨਾਲ ਕਰਨ ਸਮੇਂ ਕਿਸ ਤਰ੍ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕਰ ਕੇ ਵਾਰੇ ਵਾਲੇ ਜਥੇ ਦੀ ਅਗਵਾਈ ਕਰਨ ਦਾ ਹੁਕਮ ਮਾਸਟਰ ਜੀ ਨੂੰ ਹੋਇਆ। ਹੋਰਨਾਂ ਤੋਂ ਇਲਾਵਾ ਮਾਨਯੋਗ ਜੱਜ ਧਰਮ ਸਿੰਘ ਜੀ ਵਸਣ, ਸੂਬਾ ਹਰਭਜਨ ਸਿੰਘ ਲਧਿਆਣਾ, ਸੂਬਾ ਬਲਵਿੰਦਰ ਸਿੰਘ ਝੱਲ, ਸੰਤ ਕਸ਼ਮੀਰ ਸਿੰਘ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜੂਰੀ ਰਾਗੀ ਸੰਤ ਬਲਵੰਤ ਸਿੰਘ ਜੀ ਨੇ ਵੀ ਸੰਬੋਧਨ ਕੀਤਾ। ਇਸ ਬਹੁਤ ਹੀ ਪ੍ਰਭਾਵਸ਼ਾਲੀ ਸਮਾਗਮ ਦੇ ਅਯੋਜਨ ਜਰਨੈਲ ਹਰੀ ਸਿੰਘ ਨਲੂਆਂ ਕਲਚਰਲ ਅਤੇ ਵੈਲਫੇਅਰ ਸੁਸਾਇਟੀ ਦੇ ਪ੍ਰਧਾਨ ਲਖਵੀਰ ਸਿੰਘ ਬੱਦੋਵਾਲ ਅਤੇ ਮੈਂਬਰ ਲਖਵਿੰਦਰ ਸਿੰਘ ਢੰਡੇ, ਮਾ. ਰਣਜੀਤ ਸਿੰਘ ਲੋਟੇ ਅਤੇ ਅਮਨਦੀਪ ਸਿੰਘ ਗਿਮਲ ਵੀ ਮੌਜੂਦ ਸਨ।

ਸਮਾਗਮ ਦੇ ਅੰਤ ਵਿਚ ਸੁਸਾਇਟੀ ਦੇ ਅਹੁਦੇਦਾਰ ਅਤੇ ਸਮਾਗਮ ਦੇ ਮੁੱਖ ਮਹਿਮਾਨ ਸੰਤ ਬਲਦੇਵ ਸਿੰਘ ਕਾਕੂ ਅਤੇ ਜੱਜ ਸ. ਧਰਮ ਸਿੰਘ ਨੇ ਮਾਸਟਰ ਦਰਸ਼ਨ ਸਿੰਘ ਜੀ ਨੂੰ ਉਹਨਾਂ ਦੀਆਂ ਸਾਨਦਾਰ ਸੇਵਾਵਾਂ ਬਦਲੇ ਸਨਮਾਨ ਭੇਟ ਕੀਤਾ, ਜਿਸ ਵਿੱਚ ਇੱਕ ਦੁਸ਼ਾਲੇ ਤੋਂ ਇਲਾਵਾ ਬਹੁਤ ਹੀ ਸੁੰਦਰ ਮੁਮੈਂਟੋ ਯਾਦਗਾਰੀ ਚਿੰਨ੍ਹ ਦੇ ਤੌਰ ਤੇ ਵੀ ਭੇਟ ਕੀਤਾ ਗਿਆ। ਇਹ ਸਨਮਾਨ ਬਾਬਾ ਬੀਰ ਸਿੰਘ ਲਲਤੋ ਜੀ ਦੀ ਯਾਦ ਵਿੱਚ ਦਿੱਤਾ ਗਿਆ। ਸਮੁੱਚੇ ਸਮਾਗਮ ਸਮੇਂ ਮਾਸਟਰ ਦਰਸ਼ਨ ਸਿੰਘ ਜੀ ਦੀ ਨਾਮਧਾਰੀ ਪੰਥ ਪ੍ਰਤੀ ਸਮਰਪਿਤ ਭਾਵਨਾ ਨਾਲ ਕੀਤੀ ਗਈ ਸੇਵਾ ਅਤੇ ਸਮੁੱਚੀਆਂ ਸੇਵਾਵਾਂ ਦਾ ਬੁਲਾਰਿਆਂ ਨੇ ਵਿਸ਼ੇਸ਼ ਜ਼ਿਕਰ ਕੀਤਾ। ਸਭਨਾਂ ਦੀ ਭਾਵਨਾ ਸੀ ਕਿ ਸ੍ਰੀ ਸਤਿਗੁਰੂ ਜੀਤ ਸਿੰਘ ਜੀ ਇਸੇ ਤਰ੍ਹਾਂ ਹੀ ਮਾਸਟਰ ਜੀ ਦੀ ਸਿਰ ਤੇ ਮੋਹਰ ਭਰਿਆ ਹੱਥ ਰੱਖਣ ਅਤੇ ਮਾਸਟਰ ਜੀ ਆਪਣੀ ਸੇਵਾ ਨੂੰ ਇਸੇ ਤਰ੍ਹਾਂ ਹੀ ਨਿਭਾਉਂਦੇ ਰਹਿਣ। ਸਮੁੱਚੇ ਸਮਾਗਮ ਸਮੇਂ ਸਕੱਤਰ ਦੀ ਸੇਵਾ ਸਿੰਘ ਬੱਦੋਵਾਲ ਨੇ ਨਿਭਾਈ।

*(ਸੂਬਾ) ਬਲਵਿੰਦਰ ਸਿੰਘ ਝੱਲ*

## ਗੁਰਦੁਆਰਾ ਨਾਮਧਾਰੀ ਧਰਮਸ਼ਾਲਾ ਜਲੰਧਰ ਵਿਚ ਸ਼ਹੀਦੀ ਪੁਰਬ

ਜਲੰਧਰ-ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸ਼ਹੀਦੀ ਦਿਵਸ ਦੀ ਯਾਦ ਵਿਚ ਜਲੰਧਰ ਦੀਆਂ ਨਾਮਧਾਰੀ ਸੰਗਤਾਂ ਵੱਲੋਂ ਭਾਰੀ ਸਮਾਗਮ ਐਤਵਾਰ 27 ਜੂਨ 2010 ਨੂੰ ਗੁਰਦੁਆਰਾ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਜਲੰਧਰ ਵਿਚ ਕੀਤਾ ਗਿਆ। ਅੰਮ੍ਰਿਤ ਵੇਲੇ ਤੋਂ ਹੀ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਨਿਰਧਾਰਤ ਰਾਗਾਂ ਵਿਚ ਸੰਤ ਬਲਬੀਰ ਸਿੰਘ ਜੀ ਨੇ ਸ਼ੁਰੂ ਕੀਤਾ। ਉਹਨਾਂ ਦੇ ਨਾਲ ਜਗਦੀਸ਼ ਸਿੰਘ, ਬਲਵਿੰਦਰ ਸਿੰਘ, ਮਨਸਾ ਸਿੰਘ, ਸੁਰਿਦਰ ਸਿੰਘ, ਸੁਰਿੰਦਰ ਸਿੰਘ ਛਿੰਦਾ ਨੇ ਆਪਣੇ ਆਪਣੇ ਸਾਜ਼ਾਂ ਨਾਲ ਸਾਥ ਦੇ ਕੇ ਸਮੇਂ ਨੂੰ ਅਨੰਦਮਈ ਅਤੇ ਵੈਰਾਗਮਈ ਕਰ ਦਿੱਤਾ। ਆਸਾ ਦੀ ਵਾਰ ਦੀ ਕੀਰਤਨ ਉਪਰੰਤ ਜਥੇਦਾਰ ਸੁਰਿੰਦਰ ਸਿੰਘ ਛਿੰਦਾ ਨੇ ਢੋਲਕ ਛੈਣਿਆਂ ਵਾਲੇ ਪਰੰਪਰਾਗਤ ਹੱਲੇ ਦੇ ਦੀਵਾਨ ਦਾ ਆਰੰਭ ਕੀਤਾ। ਉਹਨਾਂ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਇਤਿਹਾਸਕ ਪਰਸੰਗ ਸੁਣਾਇਆ।

ਇਸ ਤੋਂ ਬਾਅਦ ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਤੋਂ ਆਏ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਕੀਰਤਨੀਏ ਜਥੇਦਾਰ ਗੁਰਲਾਲ ਸਿੰਘ ਜੀ ਨੇ ਭਰਪੂਰ ਹੱਲੇ ਦਾ ਦੀਵਾਨ ਸਜਾਇਆ। "ਜਪਿਓ ਜਿਨਿ ਅਰਜਣ ਦੇਵ ਗੁਰੂ ਫਿਰ ਸੰਕਟ ਜੋਨ ਗਰਭ ਨਹੀਂ ਆਇਓ" ਦੀ ਧਾਰਨਾ ਨਾਲ ਉਹਨਾਂ ਬਹੁਤ ਸ਼ਰਧਾਮਈ ਅਤੇ ਸੁਰੀਲਾ ਸ਼ਬਦ ਗਾਇਨ ਕੀਤਾ। ਆਪਣੀ ਵਿਆਖਿਆ ਵਿਚ ਉਹਨਾਂ ਗੁਰੂ ਅਰਜਨ ਦੇਵ ਜੀ ਦੇ ਜੀਵਨ ਇਤਿਹਾਸ ਅਤੇ ਸ਼ਹੀਦੀ ਪਰਸੰਗ ਨੂੰ ਬਹੁਤ ਮਾਰਮਿਕ ਢੰਗ ਨਾਲ ਪੇਸ਼ ਕੀਤਾ। ਸੰਗਤ ਵਿਚ ਵੈਰਾਗ ਅਤੇ ਸ਼ਰਧਾ ਦਾ ਪਰਵਾਹ ਚੱਲ ਪਿਆ।

ਸ. ਜਗਦੀਸ਼ ਸਿੰਘ ਵਰਿਆਮ ਨੇ ਆਪਣੇ ਸੰਬੋਧਨ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਸ੍ਰੀ ਆਦਿ ਗ੍ਰੰਥ ਦੀ ਬੀੜ ਦੀ ਸੰਪਾਦਨਾ ਅਤੇ ਪ੍ਰਕਾਸ਼ਨਾ ਨੂੰ ਦੁਨੀਆ ਦੇ ਧਾਰਮਕ ਇਤਿਹਾਸ ਵਿਚ ਇਕ ਸਿਖਰਲਾ ਕਾਰਨਾਮਾ ਦੱਸਿਆ, ਜੋ ਸਦਾ ਵਾਸਤੇ ਮਾਨਵਤਾ ਲਈ ਚਾਨਣ ਮੁਨਾਰਾ ਰਹੇਗਾ। ਉਹਨਾਂ ਸਤਿ ਸੰਗਤ ਦੀ ਮਹਾਨਤਾ ਵੀ ਬਿਆਨ ਕੀਤੀ ਅਤੇ ਸੰਗਤਾਂ ਵਲੋਂ ਇਸ ਪੁਰਬ ਨੂੰ ਮਨਾਉਣ ਵਾਸਤੇ ਕੀਤੇ ਉਦਮ ਦੀ ਵੀ ਪਰਸੰਸਾ ਕੀਤੀ ਅਤੇ ਆਈਆਂ ਸੰਗਤਾਂ ਦਾ ਧੰਨਵਾਦ ਵੀ ਕੀਤਾ।

ਅੰਤ ਉਤੇ ਦੋ ਪਾਠਾਂ ਦੇ ਭੋਗ ਵੀ ਪਾਏ ਗਏ। ਲੰਗਰ ਅਤੇ ਮਿੱਠਾ ਜਲ ਸੰਗਤਾਂ ਨੂੰ ਛਕਾਇਆ ਗਿਆ। ਸੂਬਾ ਜੁਗਿੰਦਰ ਸਿੰਘ, ਪ੍ਰਧਾਨ ਸੁਰਜੀਤ ਸਿੰਘ, ਜਥੇਦਾਰ ਹਜ਼ਾਰਾ ਸਿੰਘ, ਸ. ਹਰਬੰਸ ਸਿੰਘ ਕਲਸੀ, ਠੇਕੇਦਾਰ ਸੁਖਵਿੰਦਰ ਸਿੰਘ, ਮਹੰਤ ਜੁਗਿੰਦਰ ਸਿੰਘ, ਸ. ਨਰੈਣ ਸਿੰਘ ਜੀ ਦੀ ਸਮਾਗਮ ਵਿਚ ਸ਼ਰਧਾ ਸਹਿਤ ਸ਼ਾਮਲ ਹੋਏ। ਨੌਜਵਾਨ ਜੱਥੇ ਨੇ ਸੇਵਾ ਵਿਚ ਭਰਪੂਰ ਯੋਗਦਾਨ ਦਿੱਤਾ।

# ਕਮਲਪ੍ਰੀਤ ਸਿੱਧੂ ਰਚਿਤ 'ਉਨੀਂਦਰੇ ਚਿਰਾਗ'

—ਸੁਵਰਨ ਸਿੰਘ ਵਿਰਕ

ਪਿਛਲੇਰੀਆਂ ਗਿਆਰਾਂ ਸਦੀਆਂ ਤੇ ਫੈਲਿਆ, ਆਪਣਾ ਕਾਵਿ ਪੰਧ ਤਹਿ ਕਰਦੀ ਹੋਈ, ਪੰਜਾਬੀ ਕਵਿਤਾ ਇੱਕੀਵੀਂ ਸਦੀ ਦਾ ਇਕ ਦਹਾਕਾ ਪੂਰਾ ਕਰਨ ਜਾ ਰਹੀ ਹੈ। ਇਸ ਦੇ ਭੂਤਕਾਲ ਦੇ ਭੰਡਾਰ, ਬਹੁਤ ਬਲਵਾਨ ਅਤੇ ਮੁੱਲਵਾਨ ਕਾਵਿ ਸਮੱਗਰੀ ਨਾਲ ਮਾਲਾਮਾਲ ਹਨ। ਵਰਤਮਾਨ ਦੌਰ ਦੀਆਂ ਨਵੀਆਂ ਕਲਮਾਂ ਦਾ ਕਲਾਮ, ਇਸ ਦੇ ਭਵਿੱਖ ਪ੍ਰਤੀ ਭਰੋਸੇਯੋਗਤਾ ਵਾਲਾ ਹੈ। ਇਹ ਸਮੇਂ ਸਥਾਨ ਦੀਆਂ ਗੁੰਝਲਾਂ ਨੂੰ ਖੋਹਲਦਿਆਂ ਆਪਣੇ ਕਾਵਿ ਪਰਾਕਰਜ ਪ੍ਰਤੀ ਸੁਚੇਤ ਰੁੱਖ ਧਾਰਨ ਕਰਨ ਵਾਲਾ ਹੈ। ਕਹਿ ਸਕਦੇ ਹਾਂ ਕਿ ਦੁਨੀਆਂ ਦੇ ਹੋਰ ਹਿੱਸਿਆਂ ਵਿਚ ਰਚੀ ਜਾ ਰਹੀ ਕਵਿਤਾ ਨਾਲ ਮੋਢੇ ਮੇਚਣ ਵਿਚ, ਸਾਡੀ ਅਜੋਕੀ ਕਵਿਤਾ, ਸਮਰੱਥ ਹੈ। ਮੈਂ ਜਿਸ ਰਚਨਾ ਦੇ ਪਾਠ ਬਾਅਦ, ਆਪਣੇ ਵਿਚਾਰਾਂ ਨੂੰ ਉਤਸ਼ਾਹਿਤ ਪਾਇਆ ਹੈ, ਉਹ ਹੈ, ਯੁਵਾ ਕਵਿੱਤਰੀ, ਕਮਲਪ੍ਰੀਤ ਸਿੱਧੂ ਦਾ ਪਲੇਠਾ ਕਾਵਿ ਸੰਗ੍ਰਹਿ-ਉਨੀਂਦਰੇ ਚਿਰਾਗ।

ਚੰਗੀ ਕਵਿਤਾ ਆਪਣੀ ਹੋਂਦ ਦੀ ਖੁਦ ਜ਼ਾਮਨ ਹੁੰਦੀ ਹੈ। ਉਸਨੂੰ ਕਿਸੇ ਹੋਰਸ ਦੇ ਸ਼ਬਦਾਂ ਦੇ ਸਹਾਰੇ ਦੀ ਲੋੜ ਨਹੀਂ ਹੁੰਦੀ। ਕਵਿਤਾ ਆਪਣਾ ਆਪਾ ਆਪ ਪ੍ਰਗਟ ਕਰਨ ਦੇ ਸਮਰੱਥ ਹੁੰਦੀ ਹੈ। ਉਹ ਕਿਸੇ ਵਿਆਖਿਆਕਾਰ ਦੀ ਮੁਥਾਜ ਨਹੀਂ। ਕਿਸੇ ਪਰਿਜ਼ਮ ਤੇ ਪੈਣ ਵਾਲੀਆਂ ਰੋਸ਼ਨੀ ਦੀਆਂ ਵਿਭਿੰਨ ਕਿਰਨਾਂ ਨੂੰ ਜਿਹਨਾਂ ਨੇ ਜਿਸ ਜਿਸ ਜ਼ਾਵੀਏ ਤੋਂ ਵੇਖਣਾ ਹੈ, ਉਹਨਾਂ ਭਿੰਨ ਭਿੰਨ ਰੰਗਾਂ ਦਾ ਜਲੌਅ ਨਿਹਾਰਨਾ ਹੁੰਦਾ ਹੈ। ਕਵਿਤਾ ਗੁੰਮ ਸੁੰਮ ਵੀ ਹੁੰਦੀ ਹੈ ਅਤੇ ਪਹਾੜੀ ਨਦੀ ਜਿਉਂ ਲਹਿਰਾਂ ਦਾ ਨਾਦ ਵੀ ਹੁੰਦੀ ਹੈ। ਇਹ ਆਪਣੇ ਦੁਖ ਦਰਦ ਨੂੰ ਹੋਰਨਾਂ ਦੇ ਹੇਰਵਿਆਂ ਨਾਲ ਏਕੀਕ੍ਰਿਤ ਕਰਨ ਦੀ ਕਲਾ ਵੀ ਹੈ। ਕਵਿਤਾ ਦੀ ਖਾਮੋਸ਼ੀ ਅਰਥ ਭਰਪੂਰ ਹੁੰਦੀ ਹੈ ਅਤੇ ਇਸਦਾ ਸੰਗੀਤ ਬੇਲੋੜੇ ਬੋਲਚਾਲ ਨੂੰ ਖਾਮੋਸ਼ ਕਰਨ ਵਾਲਾ ਹੁੰਦਾ ਹੈ। ਇਹ ਮਨੁੱਖ ਦੀ ਸੰਪੂਰਨਤਾ ਦਾ ਅਹਿਸਾਸ ਵੀ ਕਰਾਉਂਦੀ ਹੈ ਅਤੇ ਉਸ ਦੇ ਅਧੂਰੇਪਨ ਦੇ ਕਾਰਨਾਂ ਦੀ ਤਲਾਸ਼ ਵੀ ਕਰਦੀ ਹੈ। ਆਪਣੇ ਹੋਣ ਥੀਣ ਨੂੰ ਪ੍ਰਗਟ ਕਰਨ ਦੀ ਕਲਾ ਦਾ ਨਾਂ ਹੀ ਕਵਿਤਾ ਹੈ। ਸਿੱਧੂ ਨੇ ਆਪਣੇ ਪਹਿਲੇ ਯਤਨਾਂ ਵਿਚ ਹੀ ਇਸ ਕਲਾ ਵਿਚ ਚੋਖੀ ਮੁਹਾਰਤ ਹਾਸਲ ਕਰ ਲਈ ਹੈ। ਉਹ ਇਕ ਸੁਚੇਤ ਕਵਿਤਰੀ ਜਿਉਂ, ਆਪਣੇ ਕਰਤਾਰੀ ਕਾਰਜ ਦੀਆਂ ਇਤਿਹਾਸਕ ਪਰਵਿਰਤੀਆਂ ਨੂੰ ਸਮਝਦਿਆਂ ਆਪਣੇ ਕਾਵਿ ਸਫਰ ਦਾ ਆਗਾਜ਼ ਕਰਦੀ ਹੈ। ਇਹ ਚੰਗਾ ਅਰੰਭ, ਉਸਦੇ ਭਾਵੀ ਪੈਂਡੇ ਦੇ ਢੰਗ ਨਾਲ ਨਿਪਟਣ ਦੀ ਪੇਸ਼ੀਨਗੋਈ ਕਰਦਾ ਹੈ।

ਕਮਲਪ੍ਰੀਤ ਦੀ ਕਵਿਤਾ ਦਾ ਸਫਰ ਹਨੇਰੇ ਤੋਂ ਰੋਸ਼ਨੀ ਵਾਲਾ ਹੈ। ਉਹ ਆਪਣੇ ਪੁਰਖਿਆਂ ਦੀਆਂ ਮੜ੍ਹੀਆਂ ਤੇ ਨਿਰਾ ਦੀਵਾ ਹੀ ਨਹੀਂ ਜਗਾਉਂਦੀ, ਸਗੋਂ ਕੰਬਦੀ ਲਾਟ ਨੂੰ ਹੱਥਾਂ ਦੀ ਓਟ ਵੀ ਕਰ ਦਿੰਦੀ ਹੈ ਤਾਂ ਕਿ ਭਟਕਦੀਆਂ ਰੂਹਾਂ ਨੂੰ ਸ਼ਾਂਤੀ ਪ੍ਰਾਪਤ ਹੋਵੇ। ਉਸਦੇ ਇਹ ਪੁਰਖੇ, ਆਪਣੇ ਵਿਚੋਂ ਬਹੁਤਿਆਂ ਦੇ ਪੁਰਖਿਆਂ ਜਿਉਂ ਜਿਉਂਦੇ ਜੀਅ ਹੀ ਬਹੁਤ ਕੁਝ ਆਪਣੇ ਅੰਦਰ ਮਾਰ ਬੈਠੇ ਸਨ। ਮੋਈਆਂ ਰੀਝਾਂ, ਅਧੂਰੇ ਸੁਪਨੇ, ਅਪਰਵਾਨ ਮੁਹੱਬਤਾਂ, ਹੋਠਾਂ ਤੇ ਨਾ ਆ ਸੱਕਣ ਵਾਲੀ, ਦਿਲਾਂ ਦੀ ਵੇਦਨਾ ਤੇ ਇਸ ਤਰ੍ਹਾਂ ਦਾ ਕਈ ਕੁਝ ਬੰਦਾ ਆਪਣੇ ਨਾਲ ਹੀ ਲੈ ਜਾਂਦਾ ਹੈ। ਸ਼ਾਇਰਾਂ ਦੀ ਤਿਰਕਾਲ-ਦ੍ਰਿਸ਼ਟਾ ਨਿਗਾਹ ਤੋਂ, ਕੁਝ ਵੀ ਤੇ ਲੁਕਿਆ ਨਹੀਂ ਰਿਹਾ ਤੇ ਇਹੋ ਉਸਦੀ ਰਚਨਾ ਦਾ ਮੀਰੀ ਗੁਣ ਬਣ ਗਿਆ ਹੈ। ਉਹ ਭੂਤ ਭਵਿਖ ਨੂੰ ਵਰਤਮਾਨ ਦੇ ਰੂਬਰੂ ਕਰਨ ਦਾ ਹੁਨਰ ਜਾਣਦੀ ਹੈ। ਉਹ ਆਪਣੇ ਸ਼ਬਦਾਂ ਦੇ ਨਿਕੇ ਨਿਕੇ ਟੋਟਿਆਂ ਨਾਲ ਇਕ ਵਿਸਤਰਿਤ ਸੰਸਾਰ ਦੀ ਸਿਰਜਣਾ ਦਾ ਵੱਲ ਜਾਣਦੀ ਹੈ। ਉਹ ਪੀੜਾਂ, ਥੁੜਾਂ, ਔੜਾਂ, ਚੀਸਾਂ, ਸਿਸਕੀਆਂ ਤੇ ਹੰਝੂਆਂ ਦੀ ਦੁਨੀਆਂ ਵਿਚੋਂ ਵੀ ਕੁਝ ਆਪਣੇ ਲਈ, ਜਿਉਣ ਜੋਗਾ ਭਾਲਣ ਦਾ ਸਿਦਕ ਰੱਖਦੀ ਹੈ। ਇਹੋ ਵਿਸ਼ਵਾਸ, ਇਹੋ ਭਰੋਸਾ, ਇਹੋ ਤਾਜ਼ਗੀ, ਇਹੋ ਖੁੱਲ੍ਹਾਪਣ ਅਤੇ ਮੌਲਿਕਤਾ ਉਸਦੀ ਕਵਿਤਾ ਦਾ ਗਹਿਣਾ ਬਣ ਜਾਂਦਾ ਹੈ।

ਕਦੇ ਅੰਮ੍ਰਿਤਾ ਪ੍ਰੀਤਮ ਨੇ ਕਿਹਾ ਸੀ :-

"ਰਲ ਗਈ ਸੀ ਏਸ ਵਿਚ, ਇਕ ਬੂੰਦ ਤੇਰੇ ਇਸ਼ਕ ਦੀ
ਏਸ ਲਈ ਮੈਂ ਉਮਰ ਦੀ ਸਾਰੀ ਕੁੜੱਤਣ ਪੀ ਲਈ।"

ਸਾਡੀ ਸ਼ਾਇਰਾ ਦਾ ਪੇਂਡੂ ਪਿਛੋਕੜ ਉਸਦੀ ਕਵਿਤਾ ਵਿਚ ਥਾਂ ਪਰ ਥਾਂ ਰੂਪਮਾਨ ਹੁੰਦਾ ਹੈ, ਕਿਸਾਨੀ ਜੀਵਨ ਵਾਲਾ ਵਿਰਸਾ, ਜਿਸ ਵਿਚ ਰੋਹੀਆਂ ਵਿਚ ਛੱਟਾ ਦਿੱਤੇ ਤਾਰੇ ਮੀਰੇ ਦੇ ਫੁੱਲ ਵੀ ਖਿੜਦੇ ਹਨ ਅਤੇ ਜਿਵੇਂ ਜਿਵੇਂ ਜੇਠ ਹਾੜ ਦੀਆਂ ਔੜਾਂ ਲੱਗਦੀਆਂ ਹਨ ਕੌੜ-ਤੁੰਮੇ ਦੀਆਂ ਵੇਲਾਂ ਪੁੰਗਰਦੀਆਂ ਫੈਲਦੀਆਂ ਹਨ। ਆਪਣੇ ਵਿਰਸੇ ਤੋਂ ਟੁੱਟਿਆ ਗੁਲਾਬ ਚਮੇਲੀ ਦੀ ਮਿਠੀ ਮਹਿਕ ਮਾਣਦਾ ਕੋਈ ਜਾਣਾਂ, ਜ਼ਿੰਦਗੀ ਦੀ "ਕੁੜੱਤਣ" ਤਾਂ ਹੀ ਪੀ ਸਕਦਾ ਸੀ ਜੇ ਤਾਰਾ ਮੀਰਾ ਤੇ ਕੌੜ-ਤੁੰਮਾ ਉਸਦੇ ਸਾਹਾਂ ਵਿਚ ਰਚਿਆ ਹੁੰਦਾ।

ਕਵੀ ਤਾਰਾ ਸਿੰਘ ਕਾਮਲ ਨੇ, ਆਪਣੇ ਪਿਆਰ ਦੀ ਅਉਧ ਦੀ ਗਿਣਤੀ, ਅੱਕ ਕੱਕੜੀ ਦੇ ਉਡਦੇ ਖੰਭਾਂ ਦੀ ਰੇਤ ਕਣਾਂ ਤੇ ਛਿਣ ਭਰੀ ਹੋਈ ਛਾਂ ਨਾਲ ਕੀਤੀ ਸੀ। ਔੜ ਦੇ ਮੌਸਮ ਵਿਚ ਹੀ ਅੱਕ ਫਲਦੇ ਹਨ, ਖੋਖੜੀਆਂ ਲੱਗਦੀਆਂ ਹਨ, ਪੱਕਦੀਆਂ ਹਨ ਤੇ ਖਿੰਡ ਜਾਂਦੀਆਂ ਹਨ ਛੱਡ ਜਾਂਦੀਆਂ ਹਨ ਬਰੀਕ ਰੂੰ ਜਿਹੇ ਖੰਭ। ਕਮਲਪ੍ਰੀਤ ਆਪਣੀ ਅਧੂਰੀ ਰੀਝ ਨੂੰ 'ਅੱਕ ਦੇ ਭੰਬੂ' ਦਾ ਕਾਵਿਬਿੰਬ ਵਰਤ ਕੇ ਉਸ ਨੂੰ ਸ਼ੀਸ਼ਾ ਵਿਖਾਉਂਦੀ ਹੈ:

"ਰੀਝ ਅਧੂਰੀ ਰਹਿ ਗਈ, ਉਸਨੂੰ ਕਲਾਵੇ ਲੈਣ ਦੀ
ਅੱਕ ਦਾ ਭੰਬੂ ਸੀ ਉਹ, ਉੱਡਿਆ ਤੇ ਖਿੰਡ ਗਿਆ।"

ਕਵਿਤਾ ਦੇ ਪਹਿਰਨ ਨੂੰ ਓੜ੍ਹਣ ਲਈ ਹਰਫਾਂ ਦੀ ਪਾਕੀਜ਼ਗੀ ਤੇ ਹਰਫ਼ ਨਹੀਂ ਆਉਣ ਦਿੱਤਾ ਜਾਂਦਾ। ਕਵਿਤਾ ਯੁੱਧ ਭੂਮੀ ਵਿਚ ਗੂੰਜਦਾ ਜੈਕਾਰਾ ਤਾਂ ਹੋ ਸਕਦੀ ਹੈ, ਹਾਰਿਆ ਹੋਇਆ ਜੈਕਾਰਾ ਨਹੀਂ ਕਿਉਂ ਜੁ "ਹਾਰੇ ਹੋਏ ਜੈਕਾਰੇ ਪੰਥ ਨਹੀਂ ਸਿਰਜਦੇ।" ਆਪਣੇ ਇਤਿਹਾਸ ਮਿਥਿਹਾਸ ਦੀ ਰੂਹ ਵਿਚ ਉਤਰ ਕੇ ਲਿਖੀ ਗਈ ਕਵਿਤਾ ਵੇਲੇ ਦੇ ਸੱਚ ਦਾ ਹੱਥ ਫੜਨ ਵਿਚ ਸੰਕੋਚ ਨਹੀਂ ਕਰਦੀ।

ਸਾਡਾ ਕਵੀ ਸ਼ਿਵ ਕੁਮਾਰ "ਪੀੜਾਂ ਦਾ ਪਰਾਗਾ" ਭੁਨਾਉਣਾ ਚਾਹੁੰਦਾ ਸੀ, ਹੰਝੂਆ ਦਾ ਭਾੜਾ ਦੇ ਕੇ। 'ਸਿੱਧੂ' ਉਦਾਸ ਖੂਹ ਜਿੱਥੇ ਕੋਈ ਪਾਣੀ ਭਰਨ ਨਹੀਂ ਆਉਂਦੀ, ਉਸਦੀ 'ਭਾਉਣੀ ਤੇ ਲੱਜ ਨੂੰ' ਹੰਢਾਈ ਜਾਣ ਵਾਲੀ 'ਹਿਜਰ ਦੀ ਪੀੜ' ਤੋਂ ਪਰੇਸ਼ਾਨ ਹੈ। ਉਹ ਖੂਹ ਜੋ ਖਾਮੋਸ਼ ਹੋ ਗਿਆ ਹੈ, ਉਸਦਾ ਬਿੰਬ ਸਿਰਜ ਕੇ ਸਾਡੇ ਗੁਆਚੇ ਪੰਜਾਬ ਨੂੰ ਵੀ ਵਾਜਾਂ ਮਾਰ ਰਹੀ ਹੈ ਅਤੇ ਖੂਹ ਚੱਲਣ ਨਾਲ ਜੁੜੀ ਕਿਰਤ ਦੀ ਪ੍ਰਕਿਰਿਆ ਦੇ ਵਿਜੋਗੇ ਜਾਣ ਤੋਂ ਵੀ ਪੀੜਿਤ ਹੈ। ਉਸਦੀ ਕਿਰਤ ਦੀ ਨਾਇਕਾ ਤਨਾਂ ਮਨਾਂ ਦੀ ਪਿਆਸ ਬੁਝਾਉਣ ਵਾਲੀ ਹੈ ਇਸੇ ਲਈ ਕਵਿਤਾ ਦੀ ਮਾਰਫਤ ਉਸਨੂੰ ਇਉਂ ਸਿਮਰਿਆ ਗਿਆ ਹੈ :-

ਮੇਰੀ ਕਿਰਤ ਤਾਂ, ਖੂਹ ਤੋਂ ਪਾਣੀ,
ਤੇ ਪਾਣੀ ਤੋਂ ਪਿਆਸ
ਤੱਕ ਦਾ ਸਫਰ ਕਰਨਾ ਲੋਚਦੀ ਹੈ

ਕਮਲਪ੍ਰੀਤ ਦੀ ਸ਼ਾਇਰੀ ਦੀ ਵਿਲੱਖਣਤਾ ਹੈ ਉਸਦੀ ਸ੍ਵੈ ਨਾਲ ਸੰਵਾਦ ਰਚਾਉਣ ਦੀ ਮੁਹਾਰਤ, ਜੋ ਪਥਰਾਏ ਬੰਦਿਆਂ ਨੂੰ ਆਵਾਰਗੀ ਦੀ ਜੂਨ ਵਿਚੋਂ ਕੱਢਦੀ ਹੈ :-

"ਤੇ ਫਿਰ ਇਕਾਂਤ 'ਚ, ਸ਼ੀਸ਼ੇ ਨੂੰ ਪੁੱਛਦੇ ਕਦੀ,
ਕਿ ਕਿਥੇ ਗਿਆ, ਉਹ ਮਹਿਕਾਂ ਜਿਹਾ ਸੀ ਜੋ
ਤਾਂ ਹੁੰਦੀ ਹੈ ਕੱਲੀ ਝਾਤ ਸਾਡੀ"

ਇਸ ਕਵਿਤਾ ਵਿਚ ਲੋਕ ਗੀਤਾਂ ਦਾ ਸਿਰਫ ਰੰਗ ਹੀ ਨਹੀਂ, ਉਹਨਾਂ ਦੀ ਡੂੰਘਿਆਈ ਵੀ ਹੈ 'ਜੇ ਕਿੱਕਰਾਂ ਨੂੰ ਮੋਤੀ' ਅਤੇ 'ਕੌੜੀ ਨਿੰਮ ਨੂੰ ਪਤਾਸੇ ਲੱਗ ਸੱਕਦੇ ਹਨ' ਤਾਂ ਕਿਸੇ ਦੇ ਆਂਚਲ ਵਿਚ ਦਰਦ ਦੀ ਰੇਤ ਹੋਵੇ ਤੇ ਜੇ ਕੋਈ ਉਹਨੂੰ ਰਤਾ ਕੁ ਛੂਹ ਲਵੇ ਤਾਂ 'ਰੇਤ ਦਾ ਰੰਗ ਮਹਿੰਦੀ ਜਿਹਾ' ਕਿਉਂ ਨਹੀਂ ਹੋ ਸੱਕਦਾ? ਤੇ ਰੰਗਾਂ ਜਿਹੇ ਕਿਸੇ ਦੇ ਟੁਰ ਜਾਣ ਤੇ ਹੱਥ ਵਿਚ ਰਹਿ ਜਾਂਦਾ ਹੈ ਸੂਹੀ ਫੁਲਕਾਰੀ ਦਾ ਇਕ ਟੋਟਾ। ਸਾਲਮ ਫੁਲਕਾਰੀ ਟੋਟੇ ਵਿਚ ਕਿਵੇਂ ਵਟ ਜਾਂਦੀ ਹੈ ਕੋਈ ਹਸਾਸ ਰਚਨਾਕਾਰ ਹੀ ਇਸ ਦੇ ਅਨੁਭਵ ਨੂੰ ਜਾਣ ਸੱਕਦਾ ਹੈ। ਇਸਦੇ ਦਰਦ ਨੂੰ ਮਹਿਸੂਸ ਕਰ ਸਕਦਾ ਹੈ। ਇਸ ਦੀ ਪੀੜ ਹੰਢਾ ਸੱਕਦਾ ਹੈ। ਵੇਦ-ਵਾਕਾਂ ਜਿਉਂ ਨਿਕੀਆਂ ਨਿਕੀਆਂ ਕਾਵਿ ਟੁਕੜੀਆਂ, ਮਾਨਵੀ ਸਰੋਕਾਰਾਂ ਨਾਲ ਗੜੂੰਦ ਡੂੰਘੇ ਅਰਥ ਸਿਰਜਦੀਆਂ ਹਨ। ਸ਼ਾਇਰਾ ਦੀ ਪ੍ਰਤਿਭਾ ਪਲੇਠੀ ਰਚਨਾ ਵਿਚ ਹੀ, ਆਪਣੇ ਪੂਰੇ ਕਾਵਿਕ ਜਲੌਅ ਵਿਚ ਮੂਰਤੀਮਾਨ ਹੋ ਰਹੀ ਹੈ। ਕਵਿਤਾ ਦੇ ਕਰਤਾਰੀ ਕਾਰਜ ਪ੍ਰਤੀ; ਪੂਰੀ ਤਰ੍ਹਾਂ ਸੁਚੇਤ ਰਚਨਾਕਾਰ ਤੋਂ ਹੀ, ਇਸ ਤਰ੍ਹਾਂ ਦੇ ਭਾਵ ਬੋਧ ਸਿਰਜਣ ਵਾਲੀ ਰਚਨਾ ਦੀ ਆਸ ਕੀਤੀ ਜਾ ਸਕਦੀ ਹੈ।

ਇਸ ਰਚਨਾ ਵਿਚ ਪ੍ਰਕਿਰਤੀ, ਸਮਾਜ ਅਤੇ ਵਿਅਕਤੀ ਦੇ ਤਿਕੋਣ ਨੂੰ ਛੋਟੀਆਂ ਛੋਟੀਆਂ ਕਾਵਿ ਛੋਹਾਂ ਨਾਲ ਜੀਵੰਤ ਰੂਪ ਪਰਦਾਨ ਕੀਤਾ ਗਿਆ ਹੈ। ਇਸ ਵਿਚ ਪੁਰਖਿਆਂ ਦਾ ਪਿੰਡ ਹੈ, ਜਿੱਥੇ ਉਹ ਕਰੀਰਾਂ ਦੀ ਸੰਘਣੀ ਛਾਂ ਮਾਣਦੇ ਹਨ, ਕੱਚੇ ਘਰ ਹਨ, ਸਲੀਬਾਂ ਤੇ ਟੰਗੇ ਖਾਮੋਸ਼ ਬੰਦੇ ਹਨ, ਬਰੂਹਾਂ, ਦਹਿਲੀਜ਼ਾਂ ਅਤੇ ਸਰਦਲਾਂ ਹਨ, ਅੱਖ ਵਿਚ ਸੁਰਮੇ ਦੀ ਥਾਂ ਪਈ ਰੇਤ ਹੈ, ਕੱਚੀ ਕੋਠੜੀ ਦੀ ਛੱਤ ਤੇ ਪੰਖੇਰੂਆਂ ਦੀ ਚੋਗ ਬਿਖਰੀ ਪਈ ਹੈ, ਇਲੱਤੀ ਹਵਾਵਾਂ ਹਨ, ਕੋਚਰੀਆਂ ਦੇ ਬੋਲ, ਫਨੀਅਰ, ਧਰੂ ਤਾਰਾ, ਚਿੜੀਆਂ, ਮਾਰੂਥਲ ਵਿਚ ਵਗਦੀ ਨਦੀ, ਪਰਿੰਦੇ, ਡਰਨਾ, ਵਗਣੋਂ ਹਟ ਚੁੱਕਾ ਖੂਹ, ਭੀੜੀਆਂ ਗਲੀਆਂ, ਤਿਤਰਖੰਭੀ ਬੱਦਲੀ, ਰਾਖ, ਧੁੱਪ ਵਰਗਾ ਚਿਹਰਾ, ਸ਼ੀਸ਼ਾ, ਧੁਖਦੀ ਪਾਥੀ, ਗਿੱਲਾ ਗੋਹਾ, ਗੰਗਾ ਜਲ, ਸੰਗਮਰਮਰ ਤੇ ਲਿਖੀ ਇਬਾਰਤ, ਕਣੀਆਂ, ਬੋਹੜ ਦੀ ਟਾਹਣੀ 'ਚੋਂ ਫੁੱਟੀਆਂ ਕਰੂੰਬਲਾਂ, ਡੁੱਬ ਰਿਹਾ ਸੂਰਜ, ਬੱਦਲ, ਧਰਤੀ, ਘਰ ਦੇ ਆਲੇ ਦੀ ਕਾਲਖ, ਦੀਵਾ, ਬੁੱਤ ਬਣ ਚੁੱਕੇ ਬੰਦੇ, ਤਿਤਲੀ, ਅੱਕ ਦਾ ਭੰਬੂ, ਬਾਸ਼ਕ ਨਾਗ, ਜੋਗੀ, ਖੰਡਰ, ਥੇਹ, ਧੌਲਰ, ਸੂਰਜ ਦੀ ਪਹਿਲੀ ਕਿਰਨ, ਪਿਆਲਾ, ਨਰਗਸੀ ਨੈਣ, ਤਾਰਾ, ਚੰਨ, ਰੰਗਲਾ ਚੂੜਾ, ਰੱਖੜੀ, ਜੰਡ ਤੇ ਟੰਗੇ ਤੀਰ, ਰੱਖੜੀ ਦੇ ਫੁੰਮਣ, ਚੀਰ ਦਾ ਸੰਧੂਰ, ਕੰਧਾਂ ਤੇ ਲਟਕਦੀਆਂ ਤਸਵੀਰਾਂ, ਧੁੱਪ, ਮੋਮ ਦਾ ਬੁੱਤ, ਰੁੱਖ, ਪਤਝੜ, ਮਹਿੰਦੀ, ਫੁਲਕਾਰੀ, ਘਰ ਦੀ ਮੰਮਟੀ ਤੇ ਜਗਦਾ ਦੀਵਾ, ਧੂਣੀ, ਬਭੂਤੀ, ਚਾਰ ਦੀਵਾਰੀ,

ਸੰਦਲੀ ਦੁਪੱਟਾ, ਗੋਹੜਿਆਂ ਦਾ ਛਿੱਕੂ, ਕਲਾਲੀ ਦੇ ਕਾਸ਼ਨੀ ਰੰਗੇ ਫੁੱਲ, ਅਮਰ ਵੇਲ, ਫਲ-ਹਾਰੇ ਰੁੱਖ, ਅਗਨੀ-ਪ੍ਰੀਖਿਆ, ਗਹਿਰੀ ਧੁੰਦ ਤੇ ਨੇਰ੍ਹੀਆਂ ਰਾਤਾਂ ਦੇ ਕਾਵਿ ਬਿੰਬ ਹਨ। ਇਹ ਪੂਰਨ ਸਿੰਘ ਦਾ ਪੰਜਾਬ ਹੈ, ਸ਼ਾਹ ਹੁਸੈਨ ਦਾ ਹਿਜਰ ਦਾ ਧੂੰਆਂ ਹੈ, ਵਾਰਿਸ ਸ਼ਾਹ ਦੀ ਸਰੋਦੀ ਹੂਕ ਹੈ। ਕਵਿਤਾ ਅਤੇ ਅ-ਕਵਿਤਾ ਵਿਚ ਉਹੋ ਫ਼ਰਕ ਹੁੰਦਾ ਹੈ ਜੋ ਇਕ ਜਿਊਂਦੇ ਜਾਗਦੇ ਸਰੀਰ ਅਤੇ ਬੁੱਤ ਬਣੇ ਬੰਦੇ ਵਿਚ ਹੁੰਦਾ ਹੈ। ਕਮਲਪ੍ਰੀਤ ਇਸ ਫਰਕ ਨੂੰ ਬਖੂਬੀ ਸਮਝਦੀ ਹੈ। ਉਹ ਬਿਨਾਂ ਬੋਲਿਆਂ ਕਹਿ ਜਾਂਦੀ ਹੈ ਅਤੇ ਕਹਿੰਦੀ ਕਹਿੰਦੀ ਖਾਮੋਸ਼ ਹੋ ਜਾਂਦੀ ਹੈ। ਭੂਮਿਕਾ ਲੇਖਕ ਡਾ. ਸੁਖਦੇਵ ਸਿੰਘ ਸਿਰਸਾ ਦੇ ਅਨੁਸਾਰ- "ਕਮਲਪ੍ਰੀਤ ਦੀਆਂ ਧੀਮੇ ਸੁਰ ਵਾਲੀਆਂ ਲਘੂਆਕਾਰੀ ਕਵਿਤਾਵਾਂ ਉਚੇਚਾ ਧਿਆਨ ਮੰਗਦੀਆਂ ਹਨ। ਸੰਜਮ ਅਤੇ ਧੀਮੀ ਸੁਰ ਉਸ ਦੀ ਕਾਵਿ-ਭਾਸ਼ਾ ਦਾ ਮੀਰੀ ਗੁਣ ਹੈ।...ਉਸ ਦੁਆਰਾ ਸਿਰਜਤ ਕਾਵਿ-ਪਾਤਰ ਗੋਸ਼ਾ-ਨਸ਼ੀਨ ਦਰਵੇਸ਼ਾਂ ਵਾਂਗ ਧੀਮੇ ਬੋਲ ਵਾਲੇ ਹਨ। ਉਸ ਦੀ ਵਿਧੀ ਆਤਮ-ਲਾਪ ਦੀ ਹੈ।" ਸੋਹਣੀ ਦੇ ਕਿੱਸਾਕਾਰ ਨੇ ਕਦੇ ਲਿਖਿਆ ਸੀ- "ਧੀਆਂ ਗਊਆਂ ਕਾਮਿਆਂ ਦਾ ਜ਼ੋਰ ਕੀ ਏ ਸਦੇ ਰਾਮਾਂ।" ਪਰ ਸਾਡੀ ਕਵਿਤਰੀ ਇਉਂ ਸਾਹਸਤ ਹੀਣ ਨਹੀਂ ਹੁੰਦੀ। ਉਹ ਸਮਾਜ ਵਿਚ ਆਪਣੇ ਲਈ ਸੁਰੱਖਿਅਤ ਸਥਾਨ ਦੀ ਨਿਸ਼ਾਨਦੇਹੀ ਕਰਦੀ ਹੈ। ਉਹ ਵੰਡੀਆਂ ਅਤੇ ਵਿਤਕਰਿਆਂ ਵਾਲੀ ਜੀਵਨ ਜਾਚ ਦਾ ਵਿਰੋਧ ਕਰਨ ਦਾ ਹਲਫ ਲੈਂਦੀ ਹੈ। ਉਹ ਵੇਲਾ ਵਿਹਾ ਚੁੱਕੇ ਬੰਧਨਾਂ ਵਿਚ ਬੱਝਣਾ, ਆਪਣੀ ਫਿਤਰਤ ਦੇ ਖਿਲਾਫ ਘੋਸ਼ਿਤ ਕਰਦੀ ਹੈ। ਉਹ ਮੂਕਵੇਦਨਾ ਜਾਂ ਤਰਲੇ ਜਿਹੀ ਹੋਣੀ ਚੁਨਣ ਦੀ ਬਜਾਏ, ਕਲਾਲੀ ਦੇ ਫੁੱਲ ਦੀ ਸ਼ਾਨ ਬਣ ਕੇ, ਜਿਊਣਾ ਚਾਹੁੰਦੀ ਹੈ। ਛੱਪੜਾਂ ਦੇ ਖਲੋਤੇ ਪਾਣੀਆਂ ਵਿਚ, ਚਿਰ ਬਾਅਦ ਕਾਸ਼ਨੀ ਰੰਗੇ ਕਲਾਲੀ ਦੇ ਫੁੱਲ ਖਿੜਦੇ ਹਨ। ਜੋ ਸੂਰਜ ਦੇ ਆਗਮਨ ਨਾਲ ਆਪਣਾ ਪੂਰਾ ਜਲੌਅ ਬਖੇਰਦੇ ਹਨ।

ਛੋਟੀ ਉਮਰ ਕਵਿਤਾ ਦੇ ਲੰਮੇ ਪੈਂਡਿਆਂ ਤੇ ਪੈਣ ਵਾਲੀ, ਕਲਾਲੀ ਦੇ ਫੁੱਲਾਂ ਜਿਹੀ ਕਵਿਤਾ ਲਿਖਣ ਵਾਲੀ, ਸਾਡੀ ਇਹ ਸ਼ਾਇਰਾ ਪੰਜਾਬੀ ਕਾਵਿ ਦੇ ਉੱਜਲ ਭਵਿੱਖ ਦੀ ਕਾਮਨਾ ਕਰਦੀ ਹੈ। ਇਉਂ ਮੈਂ ਆਪਣੀ ਪਹਿਲਾਂ ਕਹੀ ਗੱਲ ਦੁਹਰਾਉਣ ਤੇ ਮਜਬੂਰ ਹੋਇਆ ਹਾਂ। ਚੰਗੀ ਕਵਿਤਾ ਦੇ ਲੱਛਣਾਂ ਜਿਉਂ "ਉਨੀਂਦਰੇ ਚਿਰਾਗ" ਦਾ ਹਰ ਪਾਠ, ਪਾਠਕ ਨੂੰ ਤਾਜ਼ਗੀ, ਖੇੜਾ ਅਤੇ ਨਵੇਂ ਅਰਥ ਪਰਦਾਨ ਕਰਨ ਵਾਲਾ ਬਣੇਗਾ।

*ਬਰੀਵਾਲਾ (ਸਿਰਸਾ)*
*੦੧੬੯੮੨੭੪੫੬੨, ੦੯੯੯੬੩੭੧੭੧੬*
*੩੧-੫-੨੦੧੦*

## नामधारी फार्म औरंगाबाद में जप प्रयोग का आयोजन

औरंगाबाद-श्री सतिगुरु जी की कृपा से श्री राम हरी सचखंड मंदिर, नामधारी फार्म झाल्टा औरंगाबाद पर श्री सतिगुरु रामसिंह जी महाराज के दर्शन निमित्त व देश की सुख समृद्धी, विश्वशांति एवंम अच्छी वर्षा होने हेतु दिनांक २८-०५-२०१० से ०६-०६-२०१० तक जप प्रयोग का आयोजन किया गया। जिसमें जत्थेदार गुरुदीप सिंह जी अपने जत्थे के साथ औरंगाबाद दिनांक २६-०५-२०१० को पहुँचे।

रोज सुबेरे ३.३० से ५.३० तक नाम सिमरण, आसा दी वार सुबेरे ४.०० से ५.३० उपरंत हवन, वरनी दुपहर को भगौती सिमरण, शाम को ७.०० से ९.०० तक नाम सिमरण, ७.०० से ७.३० कथा, व महाराष्ट्रीयन बच्चों का शब्द गायन।

७.३० से ९.०० तक जत्थेदार गुरदीप सिंह द्वारा प्रवचन व कीर्तन होता रहा व ९.०० से १०.०० तक लंगर का वितरण होता रहा। यह कार्यक्रम १० दिन चला। समाप्ति ०६-०६-२०१० को थी। सुबेरे २ साधारन पाठों के भोग डाले गये-एक श्री सतिगुरु रामसिंह जी महाराज के दर्शन निमित्त व एक श्री सतिगुरु जगजीत सिंह जी महाराज की देह अरोगता के लिए। ५ हवन व ५ चौपई की वरनी श्री सतिगुरुजी महाराज की देह अरोगता के लिए कीये गये।

दिनांक २७-०५-२०१० भगवान श्री गौतम बुद्ध की २५५४ वीं जयंती गांव भार्डी जिला जालना में धुम धाम से मनाई गई जिसमें जत्थेदार गुरुदीप सिंह जी ने २ घंटे दीवान लगाया व सुंदर धारणायों के साथ भगवान बुद्ध का इतिहास सुनाया, व मांस शराब छोड़ने के लिए बहुत सारे प्रमाण दिये। समाप्ति पर लंगर का वितरण भी हुआ।

*-सुभायराव जवकर*

# "ਉੱਠ ਗਏ ਗੁਆਂਢੋਂ ਯਾਰ"

ਮਾਰਚ ੨੦੦੭ ਦੇ ਵਰਿਆਮ ਅੰਕ ਵਿਚ, ਪੰਜਾਬ ਸਰਕਾਰ ਦੇ ਮੰਤਰੀ ਰਹਿ ਚੁੱਕੇ ਸ. ਹਰਨੇਕ ਸਿੰਘ ਘੜੂੰਆਂ ਦੀ ਪਾਕਿਸਤਾਨ ਫੇਰੀ ਦਾ ਇਕ ਅੰਸ਼ "ਇਕ ਲਾਰੇ ਜਿਹਾ ਵਾਅਦਾ" ਛਪਿਆ ਸੀ, ਉਹ ਮੈਨੂੰ ਬਹੁਤ ਦਿਲਚਸਪ ਲੱਗਿਆ...ਤੇ ਉਸਨੂੰ ਇਕ ਵਾਰ ਹੀ ਨਹੀਂ, ਬਹੁਤ ਵਾਰ ਪੜ੍ਹਿਆ ਹੈ। ਉਸ ਵਿਚ ਉਨ੍ਹਾਂ ਗੁਰਦਾਸ ਮਾਨ ਦੀ ਬਣਾਈ ਫ਼ਿਲਮ 'ਸ਼ਹੀਦ-ਏ-ਮੁਹੱਬਤ" ਦੀ ਕਹਾਣੀ ਨੂੰ ਮੁੱਖ ਰੱਖ ਕੇ, ਆਪਣੀ ਮਾਮੀ (ਮੁਸਲਮਾਨ ਕੁੜੀ) ਦੀ ਕਹਾਣੀ ਲਿਖੀ ਹੈ। ਜਿਸਨੂੰ ਕਿ ਮਾਮੇ ਕੋਲੋਂ ਖੋਹ ਕੇ, ਪਾਕਿਸਤਾਨ ਬਣਨ ਤੋਂ ਬਾਅਦ ਮਾਮੀ ਮੁਸਲਮਾਨ ਹੋਣ ਕਰਕੇ ਅਤੇ ਛਾਣਬੀਣ ਕਰਕੇ, ਪਾਕਿਸਤਾਨ ਕਿਸੇ ਕੈਂਪ ਵਿਚ ਭੇਜ ਦਿੱਤਾ ਸੀ। ਤੇ ਉਸੇ ਮਾਮੀ ਨੂੰ ਲੱਭਣ ਦਾ ਖਿਆਲ ਆਉਣ ਕਰਕੇ, ਸਰਦਾਰ ਜੀ ਨੇ ਪਾਕਿਸਤਾਨ ਜਾਣ ਦਾ ਮਨ ਬਣਾਇਆ ਸੀ ਤੇ ਲੱਭ ਲਿਆ ਸੀ। ਤੇ ਫੇਰ ਮਿਲਣ ਦਾ ਵਾਅਦਾ ਕੀਤਾ ਸੀ।

...ਤੇ ਹੁਣ ਸਰਦਾਰ ਬਹਾਦਰ ਜੀ ਦੀ ਪਾਕਿਸਤਾਨ ਫੇਰੀਆਂ ਵਾਲੀ ਪੂਰੀ ਦੀ ਪੂਰੀ ਕਿਤਾਬ "ਉੱਠ ਗਏ ਗੁਆਂਢੋਂ ਯਾਰ" ਮਿਲ ਗਈ ਹੈ। 'ਕੱਲਾ-'ਕੱਲਾ ਅਧਿਆਇ ਇਕ ਤੋਂ ਇਕ ਦਿਲਚਸਪ ਹੈ। ਵੱਡੀ ਗੱਲ ਤਾਂ ਇਹ ਹੈ ਕਿ ਲਿਖਤ ਸਿੱਧੀ ਸਾਦੀ ਹੈ ਤੇ ਪੜ੍ਹਨ ਨੂੰ ਬੜੀ ਸੁਆਦਲੀ ਲੱਗਦੀ ਹੈ। ਇਹ ਕਿਤਾਬ ਉਨ੍ਹਾਂ ਦੀਆਂ ਪਾਕਿਸਤਾਨ ਫੇਰੀਆਂ ਦੀ ਕਿਤਾਬ ਨਹੀਂ, ਬਲਕਿ ਬਹੁਤ ਹੀ ਖੋਜੀ ਤੇ ਜਾਣਕਾਰੀ ਭਰਪੂਰ ਕਿਤਾਬ ਹੈ।

ਬੁਲ੍ਹੇਸ਼ਾਹ ਦਾ ਕਲਾਮ "ਉੱਠ ਗਏ ਗੁਆਂਢੋਂ ਯਾਰ, ਰੱਬਾ ਹੁਣ ਕੀ ਕਰੀਏ" ਦਾ ਮਤਲਬ ਇਹ ਹੈ ਕਿ ਉਨ੍ਹਾਂ ਦਾ ਮੁਰਸ਼ਦ ਉਸ ਨਾਲ ਗੁੱਸੇ ਹੋ ਗਿਆ ਹੈ ਤੇ ਉਸਨੂੰ ਮਿਲਦਾ ਨਹੀਂ, ਪਰ ਇਥੇ ਇਸ ਕਲਾਮ ਦਾ ਮਤਲਬ ਇਹ ਵੀ ਹੋ ਗਿਆ ਹੈ ਕਿ-ਦੇਸ਼ ਦੀ ਵੰਡ ਸਮੇਂ ਪਿੰਡਾਂ ਸ਼ਹਿਰਾਂ ਵਿਚੋਂ ਮੁਸਲਮਾਨ ਪਾਕਿਸਤਾਨ ਗਏ ਅਤੇ ਹਿੰਦੂ-ਸਿੱਖ ਹਿੰਦੋਸਤਾਨ ਆਏ, ਤਾਂ ਇਕ ਖਿਆਲ ਮਨ ਵਿਚ ਲੈ ਕੇ ਆਏ-ਗਏ ਸਨ ਕਿ ਅਸਾਂ ਵਾਪਸ ਆਪਣੇ ਘਰਾਂ ਨੂੰ ਆ ਜਾਣਾ ਹੈ। ਤੇ ਘਰਾਂ ਦੀਆਂ ਚਾਬੀਆਂ ਗੁਆਂਢੀਆਂ ਨੂੰ ਦੇ ਆਏ ਸਨ। ਉਨ੍ਹਾਂ ਦੇ ਗੁਆਂਢੀਆਂ ਨੂੰ ਇਸ ਗੱਲ ਦਾ ਸੱਲ ਸੀ ਕਿ ਸਾਡੇ ਗੁਆਂਢੀਆਂ ਨੇ ਹੁਣ ਵਾਪਸ ਨਹੀਂ ਆਉਣਾ। ਇਨ੍ਹਾਂ ਸਿਆਸਤਦਾਨਾਂ ਨੇ ਸਾਡਾ ਗੁਆਂਢ ਉਜਾੜ ਦਿੱਤਾ ਹੈ ਜਿਨ੍ਹਾਂ ਦੀ ਸਾਡੇ ਨਾਲ ਚਿਰੋਕਣੀ ਸਾਂਝ ਸੀ ਤੇ ਦਿਲ ਨਾਲ ਦਿਲ ਮਿਲੇ ਹੋਏ ਸਨ (ਚਾਹੇ ਭਾਵੇਂ ਕੋਈ ਕਿਸੇ ਧਰਮ ਦਾ ਸੀ) ਇਨ੍ਹਾਂ ਨੇ ਹੀ ਸਾਨੂੰ ਦੋ ਮੁਲਕਾਂ ਵਿਚ ਵੰਡਿਆ ਹੈ ਤੇ ਸਾਨੂੰ ਵੱਖ ਵੱਖ ਕੀਤਾ ਹੈ।

...ਤੇ ਜਦ ਵੰਡੀਆਂ ਪੈ ਹੀ ਗਈਆਂ ਤੇ ਲਕੀਰਾਂ ਖਿੱਚੀਆਂ ਗਈਆਂ, ਤਦ ਵਿਛੜਿਆਂ ਦੀਆਂ ਯਾਦਾਂ ਤਾਂ ਆਉਣੀਆਂ ਹੀ ਹੋਈਆਂ। ਹਾਲਾਂਕਿ ਸਰਦਾਰ ਸਾਹਿਬ ਪਾਕਿਸਤਾਨ ਵਿਚ ਨਹੀਂ ਜਨਮੇ, ਪਰ ਜਿਹੜੇ ਲੋਕ ਉਨ੍ਹਾਂ ਦੇ ਪਿੰਡੋਂ ਉਜੜ ਕੇ ਪਾਕਿਸਤਾਨ ਚਲੇ ਗਏ ਸਨ, ਉਨ੍ਹਾਂ ਦੀਆਂ ਗੱਲਾਂ ਆਪਣਿਆਂ ਕੋਲੋਂ ਸੁਣ-ਸੁਣ ਕੇ ਬਹੁਤ ਪ੍ਰਭਾਵਿਤ ਹੋਏ ਸਨ, ਤੇ ਉਨ੍ਹਾਂ ਵਿਛੜ ਗਿਆਂ ਨੂੰ ਮਿਲਣ ਦੀਆਂ ਤਾਂਘਾਂ ਉਨ੍ਹਾਂ ਨੂੰ ਸਤਾਉਂਦੀਆਂ ਰਹਿੰਦੀਆਂ ਸਨ। ਇਸ ਕਰਕੇ ਉਹ ਸਿਆਣੇ ਹੋ ਕੇ ਪਾਕਿਸਤਾਨ ਦੀਆਂ ਫੇਰੀਆਂ ਲਾ ਕੇ ਆਏ ਹਨ। ਵੈਸੇ ਵੀ ਪੂਰਬੀ ਪੰਜਾਬ ਵਿਚ ਬਹੁਤ ਘੱਟ ਥਾਵਾਂ ਹਨ, ਜਿਥੇ ਪਾਕਿਸਤਾਨ ਤੋਂ ਲੋਕ ਆਉਂਦੇ ਹੋਣਗੇ, ਪਰ ਪੱਛਮੀ ਪਾਕਿਸਤਾਨ ਵਿਚ ਅਨੇਕਾਂ ਮਹੱਤਵਪੂਰਨ ਥਾਵਾਂ ਹਨ—ਚਾਹੇ ਉਹ ਗੁਰੂਆਂ-ਪੀਰਾਂ ਦੀਆਂ ਹੋਣ ਚਾਹੇ ਸੱਚੇ ਆਸ਼ਕਾਂ-ਮਸ਼ੂਕਾਂ ਦੀਆਂ ਹੋਣ, ਚਾਹੇ ਇਤਿਹਾਸਕ ਹੋਣ। ਇਧਰੋਂ ਹਿੰਦੋਸਤਾਨ ਤੋਂ ਕਾਫੀ ਲੋਕ ਪਾਕਿਸਤਾਨ ਦੇਖਣ ਵਾਸਤੇ ਜਾਂਦੇ ਹਨ।

ਕਿਤਾਬ ਦੇ ਸ਼ੁਰੂ ਵਿਚ ਡਾ. ਵਰਿਆਮ ਸਿੰਘ ਸੰਧੂ ਹੋਰਾਂ ਦਾ ਲੇਖ ਵਧੀਆ ਹੈ। ਉਹ ਲਿਖਦੇ ਹਨ ਕਿ— "ਮੈਂ ਘੜੂੰਆਂ ਜੀ ਨੂੰ ਪੜ੍ਹਿਆ-ਸੁਣਿਆ ਵੇਖਿਆ ਜ਼ਰੂਰ ਸੀ, ਪਰ ਉਸ ਨਾਲ ਕਦੇ ਮੁਲਾਕਾਤ ਨਹੀਂ ਹੋਈ ਸੀ। ਕਿਉਂਕਿ ਉਹ 'ਵੱਡਾ' ਆਦਮੀ ਸੀ। ਮੈਂ ਵੀ ਪਾਕਿਸਤਾਨ ਫੇਰਾ ਪਾ ਆਇਆ ਸੀ ਤੇ ਆ ਕੇ 'ਵਗਦੀ ਏ ਰਾਵੀ' ਸਿਰਲੇਖ ਹੇਠ ਅਖ਼ਬਾਰ ਵਿਚ ਉਸ ਫੇਰੀ ਬਾਰੇ ਲਿਖਦਾ ਹੁੰਦਾ ਸੀ। ਉਸਨੂੰ ਪੜ੍ਹਕੇ ਘੜੂੰਆਂ ਜੀ ਨੇ ਮੈਨੂੰ ਆਪ ਫੋਨ ਕੀਤਾ। ਫੇਰ ਸਾਡਾ ਆਪਸੀ ਮੇਲ ਮਿਲਾਪ ਵਧ ਗਿਆ। ਫੇਰ ਇਕ ਵਾਰ ਉਹ ਮੈਨੂੰ ਆਪਣੇ ਨਾਲ ਪਾਕਿਸਤਾਨ ਲੈ ਕੇ ਗਏ। ਮੇਰੇ ਨਾਲ ਸੁਰਜੀਤ ਪਾਤਰ ਹੋਰੀਂ ਭੀ ਜਾਣਾ ਸੀ, ਪਰ ਕਿਸੇ ਕਾਰਨ ਵੱਸ ਉਹ ਜਾ ਨਾ ਸਕੇ। ਉਸ ਦਾ ਨਾ ਜਾਣਾ ਮੈਨੂੰ ਸਤਾਣ ਲੱਗਾ ਕਿ ਮੈਂ ਇਕੱਲੇ ਕੀ ਕਰਨਾ ਹੈ ਜਾ ਕੇ, ਜਦ ਮੇਰੇ ਸਾਥੀ ਨੇ ਹੀ ਨਹੀਂ ਜਾਣਾ। ਪਰ ਘੜੂੰਆਂ ਜੀ ਨੇ ਮੈਨੂੰ ਰਤਾ ਨਾ ਡੋਲਣ ਦਿੱਤਾ ਤੇ ਮੇਰੀ ਇਕੱਲ ਨੂੰ ਆਪਣੇ ਮੇਲ-ਮਿਲਾਪ ਵਿਚ ਬਦਲ ਦਿੱਤਾ। ਉਨ੍ਹਾਂ ਉਸ ਦੌਰੇ ਦੌਰਾਨ ਮੈਨੂੰ ਬਹੁਤ ਸਾਰਾ ਪਿਆਰ ਦਿੱਤਾ।"

ਇਸ ਪੁਸਤਕ ਦੇ ਸੰਦਰਭ ਵਿਚ। ਗੁਰਭਜਨ ਗਿੱਲ ਜੀ ਨੇ ਵਿਚਾਰ ਵੀ ਬਹੁਤ ਅੱਛੇ ਲਿਖੇ ਹਨ।

ਮਿਰਜ਼ਾ-ਸਾਹਿਬਾਂ ਗਾਉਂਦੇ ਤਾਂ ਸਾਰੇ ਹੀ ਗਾਇਕ ਹਨ, ਪਰ ਉਸਦੇ ਪਿਛੋਕੜ ਜਾਨਣ ਬਾਰੇ ਕਿਸੇ ਨੂੰ ਖਿਆਲ ਹੀ ਨਹੀਂ। ਉਸ ਦੀ ਖੋਜ ਘੜੂੰਆਂ ਜੀ ਨੇ ਬੜਾ ਖਤਰਾ ਮੁੱਲ ਲੈ ਕੇ ਕੀਤੀ ਹੈ ਕਿਸੇ ਨੇ ਉਨ੍ਹਾਂ ਨੂੰ ਕਿਹਾ "ਸ੍ਰ. ਸਾਹਿਬ ਤੁਸੀਂ ਉਸ ਇਲਾਕੇ ਵਿਚ ਨਹੀਂ ਜਾ ਸਕਦੇ, ਉਥੇ ਬੜਾ ਖ਼ੂੰਖਾਰ ਡਾਕੂ ਰਹਿੰਦਾ ਹੈ।" ਤਾਂ ਸਰਦਾਰ ਜੀ ਨੇ ਕਿਹਾ-ਕੋਈ ਗੱਲ ਨਹੀਂ ਅੱਲਾ, ਭਲੀ ਕਰਸੀ। ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਉਹ ਮਿਰਜ਼ੇ ਦੀ ਕਬਰ ਤੇ ਗਏ ਤੇ ਉਹ ਜੰਡ

ਵੀ ਵੇਖਿਆ ਜਿਥੇ ਮਿਰਜ਼ੇ ਨੇ ਆਪਣੇ ਤੀਰ ਟੰਗੇ ਸਨ। ਡਾਕੂ ਬਾਰੇ ਪੁੱਛਣ ਤੇ ਪਤਾ ਲੱਗਾ ਕਿ ਯੂਸਫ਼ ਸ਼ਾਹੀ ਤਾਂ ਅਮੀਰਾਂ ਅਤੇ ਦੌਲਤਮੰਦਾਂ ਨੂੰ ਲੁੱਟਦਾ ਹੈ ਤੇ ਗ਼ਰੀਬਾਂ ਦੀ ਮੱਦਦ ਕਰਦਾ ਹੈ। ਉਹ ਯੂਸਫ਼ ਸ਼ਾਹੀ ਵੀ ਮਿਰਜ਼ੇ ਦੀ ਅੰਸ਼ ਵਿਚੋਂ ਹੀ ਹੈ।

ਨਾਰੋਵਾਲ ਤੋਂ ਹੁੰਦੇ ਹੋਏ ਸਰਦਾਰ ਸਾਹਿਬ ਬਾਬਾ ਨਾਨਕ ਦਾ ਗੁਰਦੁਆਰਾ ਕਰਤਾਰਪੁਰ ਸਾਹਿਬ ਦੇ ਦਰਸ਼ਨ ਕਰਨ ਗਏ। ਉਸ ਦੀ ਇਮਾਰਤ ਦੀ ਤਰਸਯੋਗ ਹਾਲਤ ਦੇਖ ਕੇ ਸਰਦਾਰ ਸਾਹਿਬ ਲਿਖਦੇ ਹਨ ਕਿ ਅਫ਼ਸੋਸ! ਅੱਜ ਇਥੇ ਇਕ ਵੀ ਸੇਵਾਦਾਰ ਮੌਜੂਦ ਨਹੀਂ ਹੈ, ਜਿਥੇ ਸਤਿਗੁਰਾਂ ਨੇ ਜ਼ਿੰਦਗੀ ਦਾ ਸਭ ਤੋਂ ਵੱਧ ਸਮਾਂ ਗੁਜ਼ਾਰਿਆ ਤੇ ਇਥੇ ਹੀ ਜੋਤੀ ਜੋਤ ਸਮਾਏ।

ਬਾਬਾ ਬੁਲ੍ਹੇਸ਼ਾਹ ਦੀ ਮਜ਼ਾਰ ਕਸੂਰ ਸ਼ਹਿਰ ਵਿਚ ਹੈ। ਜਦ ਦਰਬਾਰ ਤੇ ਪੁੱਜਦੇ ਹਨ ਤਾਂ ਉਥੇ ਇਕ ਵਡੇਰੀ ਉਮਰ ਦਾ ਬੰਦਾ ਹਰਮੋਨੀਅਮ ਵਜਾ ਕੇ ਗਾ ਰਿਹਾ ਸੀ— 'ਤੇਰੇ ਇਸ਼ਕ ਨਚਾਇਆ, ਕਰ ਥਈਆ ਥਈਆ। ਜਿਸ ਵੇਲੇ ਘੜੂੰਆਂ ਸਾਹਿਬ ਸੌ ਰੁਪਏ ਦਾ ਨੋਟ ਉਸਦੇ ਵਾਜੇ ਤੇ ਰੱਖਦੇ ਹਨ ਤਾਂ ਉਹ ਦੇਖ ਕੇ ਬੋਲਿਆ—ਬੱਲੇ ਓਏ ਸਰਦਾਰੋ ਵੱਡੀ ਗੱਲ ਏ, ਬੜੀ ਮੁੱਦਤ ਬਾਅਦ ਸਰਦਾਰਾਂ ਦੇ ਦਰਸ਼ਨ ਹੋਏ। ਬੜੀਆਂ ਮਹੁੱਬਤਾਂ ਸਨ ਬੜੀਆਂ ਸਾਂਝਾਂ ਸਨ। ਅੱਛਾ ਬਈ ਅੱਲ੍ਹਾ ਤੈਨੂੰ ਇਹੋ ਮਨਜ਼ੂਰ ਸੀ। ਜਿਸ ਵੇਲੇ ਮਜ਼ਾਰ ਤੇ ਪਹੁੰਚਦੇ ਹਨ ਤੇ ਅੱਖਾਂ ਮੀਟ ਕੇ ਦੂਆ ਕਰਦੇ ਹਨ ਤਾਂ ਇਉ ਮਹਿਸੂਸ ਕਰਦੇ ਹਨ "ਬਾਬਾ ਬੁਲ੍ਹੇ ਸ਼ਾਹ ਲਾਲ ਚਾਦਰ ਤਣ ਕੇ ਘੂਕ ਸੁੱਤਾ ਪਿਆ ਹੈ। ਸਾਡੀ ਦੁਆਰ ਨੇ ਬਾਬੇ ਨੂੰ ਕੱਚੀ ਨੀਂਦਰੇ ਜਗਾ ਦਿੱਤਾ ਹੈ ਤੇ ਖੜ੍ਹਾ ਹੋ ਕੇ ਮੇਰੇ ਕੰਨਾਂ ਵਿਚ ਖੁਸਰ-ਫੁਸਰ ਕਰਨ ਲੱਗ ਪਿਆ ਹੈ—ਬਜਾਏ ਜਦੋਂ ਬਾਬੇ ਨਾਨਕ ਦੇ ਦਰ ਤੇ ਆਉਂਦਾ ਹੁੰਦਾ ਹੈਂ, ਇਧਰ ਵੀ ਚੱਕਰ ਲਾ ਜਾਇਆ ਕਰ, ਕਿਧਰੇ ਲੋਕੀਂ ਮੈਨੂੰ ਸਿੱਖ, ਮੁਸਲਮਾਨ ਤੇ ਹਿੰਦੂਆਂ ਦੇ ਚੱਕਰ ਵਿਚ ਵੰਡੀ ਤੇ ਨਹੀਂ ਬੈਠੇ। ਕੰਨ ਕਰਕੇ ਸੁਣ:

"ਨਾ ਹਿੰਦੂ ਨਾ ਤੁਰਕ ਪਿਸ਼ੌਰੀ
ਨਾ ਮੈਂ ਰਹਿੰਦਾ ਵਿਚ ਨਦੌਣ,
ਬੁੱਲ੍ਹਿਆ ਕੀ ਜਾਣਾ ਮੈਂ ਕੌਣ?"

ਮੱਥਾ ਟੇਕ ਕੇ ਦਰਬਾਰ ਤੋਂ ਬਾਹਰ ਨਿਕਲਦੇ ਹਨ ਤਾਂ ਫਿਰ ਉਹੀ ਬਾਬੇ ਨੇ ਬੁੱਲ੍ਹੇਸ਼ਾਹ ਦਾ ਕਲਾਮ ਛੇੜਿਆ—ਉੱਠ ਗਏ ਗੁਆਂਢੋਂ ਯਾਰ, ਰੱਬਾ ਹੁਣ ਕੀ ਕਰੀਏ।

"ਹਾਏ ਓ ਰੱਬਾ ਨਹਿਓਂ ਲੱਗਦਾ ਦਿਲ ਮੇਰਾ"— ਰੇਸ਼ਮਾ ਦੇ ਗਾਏ ਹੋਏ ਗੀਤ ਨੂੰ ਸੁਣ ਕੇ ਸਰਦਾਰ ਜੀ ਨੂੰ ਰੇਸ਼ਮਾ ਨੂੰ ਦੇਖਣ ਦੀ ਖ਼ਾਹਿਸ਼ ਉਪਜਦੀ ਹੈ ਤੇ ਕਈ ਵਾਰ ਮਿਲਦੇ ਹਨ। ਰੇਸ਼ਮਾ ਦੇ ਪਿਛੋਕੜ ਬਾਰੇ ਬਹੁਤ ਹੀ ਖੂਬਸੂਰਤ ਅੰਦਾਜ਼ ਵਿਚ ਬਿਆਨ ਕੀਤਾ ਹੈ। ਇਕ ਵਾਰ ਪਾਕਿਸਤਾਨ ਜਾਂਦੇ ਹਨ ਤੇ ਰੇਸ਼ਮਾ ਨੂੰ ਕਿਸੇ ਗਾਉਣ-ਵਜਾਉਣ ਦੇ ਪ੍ਰੋਗਰਾਮ ਤੇ ਮਿਲਦੇ ਹਨ। ਰੇਸ਼ਮਾ ਸਰਦਾਰ ਜੀ ਨੂੰ ਘਰ ਆਉਣ ਲਈ ਕਹਿੰਦੀ ਹੈ, ਪਰ ਉਹ ਜਾ ਨਾ ਸਕੇ। ਰੇਸ਼ਮਾ ਦੀ ਸਿਹਤ ਉਦੋਂ ਕੁਝ ਢਿੱਲੀ ਸੀ-ਅਖੇ ਉਸ ਨੂੰ ਕੈਂਸਰ ਹੋ ਗਿਆ ਹੈ। ਪਰ ਇਹ ਗੱਲ ਝੂਠੀ ਸੀ। ਜਦ ਸਰਦਾਰ ਜੀ ਰੇਸ਼ਮਾ ਨੂੰ ਫੋਨ ਕਰਕੇ ਪੁੱਛਦੇ ਹਨ ਤਾਂ ਅੱਗੋਂ ਰੇਸ਼ਮਾ ਦਾ ਜਵਾਬ ਸੀ— "ਸਰਦਾਰ ਜੀ ਕਿਥੇ ਗੁੰਮ ਗਏ ਹੋ... ਅਸੀਂ ਤਾਂ ਥਾਣੇ ਰਿਪੋਰਟ ਲਿਖਵਾਉਣ ਲੱਗੇ ਸੀ। ਉਸਨੇ ਆਪਣੇ ਸੁਭਾਅ ਵਾਂਗ ਗਾਉਣਾ ਸ਼ੁਰੂ ਕਰ ਦਿੱਤਾ "ਜੇ ਤਨ ਮੇਰਾ ਸ਼ੀਸ਼ਾ ਹੋਵੇ, ਮੁਰਸ਼ਦ ਵੇਖ ਨਾ ਥੱਕਾ ਹੂ।" ਉਸਦੀ ਆਵਾਜ਼ ਸੁਣ ਕੇ ਸਰਦਾਰ ਜੀ ਨੂੰ ਉਹੀ ਪੁਰਾਣਾ ਗੀਤ ਯਾਦ ਆ ਜਾਂਦਾ ਹੈ।

ਬਾਲੋ-ਮਾਹੀਆ ਲੋਕ ਅੱਜ ਤੱਕ ਗਾਉਂਦੇ ਆ ਰਹੇ ਹਨ, ਪਰ ਉਨ੍ਹਾਂ ਦੋਨਾਂ ਦੀ ਕਹਾਣੀ ਦਾ ਸ਼ਾਇਦ ਹੀ ਕਿਸੇ ਨੂੰ ਪਤਾ ਹੋਵੇ। ਇਸ ਕਿਤਾਬ ਵਿਚ ਸਰਦਾਰ ਜੀ ਨੇ ਉਨ੍ਹਾਂ ਦੀ ਪੂਰੀ ਜ਼ਿੰਦਗੀ ਤੇ ਚਾਨਣਾ ਪਾਇਆ ਹੈ। ਕਹਾਣੀ ਪੜ੍ਹ ਕੇ ਹੈਰਾਨ ਹੋਇਆ ਹਾਂ ਕਿ ਗੁਜਰਾਤ ਸ਼ਹਿਰ ਦੀ ਇਕਬਾਲ ਬਾਨੋ ਦਾ ਨਾਂਅ ਹੀ ਬਾਲੋ ਸੀ ਤੇ ਉਸਦਾ ਪ੍ਰੇਮ ਇਕ ਟਾਂਗੇ ਵਾਲੇ ਮੁਹੰਮਦ ਅਲੀ ਨਾਲ ਪੈ ਗਿਆ ਸੀ। ਦੋਨੋਂ ਗਾਉਣ ਦੇ ਮਾਹਿਰ ਸਨ। ਪਰ ਲੋਕਾਂ ਨੂੰ ਇਹ ਗੱਲ ਮਨਜ਼ੂਰ ਨਹੀਂ ਸੀ। ਤੇ ਉਹ ਦੋਨੋਂ ਘਰੋਂ ਭੱਜ ਗਏ ਸਨ। ਕੁੜੀ ਦੇ ਮਾਪਿਆਂ ਨੇ ਦੋਹਾਂ ਨੂੰ ਫੜ ਲਿਆ ਤੇ ਕੇਸ ਦਰਜ ਕਰਾ ਦਿੱਤਾ। ਜਦੋਂ ਵੀ ਤਰੀਕ ਹੁੰਦੀ ਉਸਤਾਦ ਅਮਾਮਦੀਨ ਆਸ਼ਕ-ਮਸ਼ੂਕਾ ਦੇ ਸਵਾਲ-ਜਵਾਬ ਟੱਪਿਆਂ ਦੇ ਰੂਪ ਵਿਚ ਲਿਖ ਕੇ ਉਨ੍ਹਾਂ ਦੋਨਾਂ ਨੂੰ ਫੜਾ ਦਿੰਦੇ ਤੇ ਉਹ ਗਾ ਕੇ ਸਵਾਲਾਂ ਦੇ ਜਵਾਬ ਦਿੰਦੇ ਹਨ:

-ਹਾਰ ਦੀਆਂ ਤਿੰਨ ਲੜੀਆਂ
ਤੇਰਾ ਪਿੱਛਾ ਨਹੀਂ ਛੱਡਣਾ
ਭਾਵੇਂ ਲੱਗ ਜਾਣ ਹੱਥਕੜੀਆਂ।
-ਗੱਡੀ ਚੱਲਦੀ ਏ ਲੀਕਾਂ ਤੇ
ਅੱਗੇ ਬਾਲੋ ਨਿੱਤ ਮਿਲਦੀ,
ਹੁਣ ਮਿਲਦੀ ਤਰੀਕਾਂ ਤੇ।

ਕਿਤਾਬ ਪੜ੍ਹਿਆਂ ਇਹ ਵੀ ਪਤਾ ਲੱਗਦਾ ਹੈ ਕਿ ਸਰਦਾਰ ਹਰਨੇਕ ਸਿੰਘ ਘੜੂੰਆਂ ਵਿਸ਼ੇਸ਼ ਵਿਅਕਤੀ ਹੋਣ ਕਰਕੇ ਪਾਕਿਸਤਾਨ ਦੀ ਸਰਕਾਰ ਨੂੰ ਵਿਸ਼ੇਸ਼ ਇੰਤਜ਼ਾਮ ਰਾਹੀਂ ਹੀ, ਜਿਥੇ ਸਰਦਾਰ ਜੀ ਚਾਹੁੰਦੇ ਹੋਣ, ਉਥੇ ਦੀ ਯਾਤਰਾ ਕਰਾਉਣੀ ਪੈਂਦੀ ਸੀ ਤੇ ਸਰਕਾਰੀ ਅਮਲਾ ਵੀ ਨਾਲ ਹੁੰਦਾ ਸੀ।

ਛਪਾਈ ਵਿਚ ਗਲਤੀ ਰਹਿਣੀ ਸੁਭਾਵਿਕ ਗੱਲ ਹੈ, ਕਿਤਾਬ ਦੇ ਸ਼ੁਰੂ ਵਿਚ ਹੀ 'ਮਰਹੂਮ' ਦੀ ਥਾਂ 'ਮਹਿਰੂਮ' ਛਪ ਗਿਆ ਹੈ, ਵਿਚ ਵੀ ਇਕ ਦੋ ਥਾਂ ਇਹੀ ਗਲਤੀ ਹੈ। ਖੈਰ, ਕੋਈ ਗੱਲ ਨਹੀਂ।

ਸੋ ਇਸ ਤਰ੍ਹਾਂ ਹੀ ਸਾਰੀ ਕਿਤਾਬ ਬੜੀ ਦਿਲਚਸਪ ਹੈ, ਪੜ੍ਹਨ ਤੇ ਬੜਾ ਅਨੰਦ ਆਉਂਦਾ ਹੈ। ਹਰ ਲੇਖਕ ਦਾ ਲਿਖਣ ਦਾ ਆਪਣਾ ਆਪਣਾ ਤਰੀਕਾ ਹੈ। ਬਾਕੀ ਮੈਂ "ਛੋਟਾ ਮੂੰਹ ਵੱਡੀ ਬਾਤ" ਲਿਖੇ ਦਿੱਤੀ ਹੈ। ਅੱਲਾ ਖ਼ੈਰ ਕਰੇ! ਆਸ ਹੈ ਪਾਠਕ ਪਸੰਦ ਕਰਨਗੇ।

*—ਬਲਦੇਵ ਮਾਧੋਪੁਰੀ*

# ਪ੍ਰਤੀਕਿਰਿਆ

ਪਿਆਰੇ ਸ. ਜਗਦੀਸ਼ ਸਿੰਘ ਜੀ

ਕਈ ਸਾਲਾਂ ਦੀ ਗੈਰ-ਹਾਜ਼ਰੀ ਪਿਛੋਂ ਮੈਂ ਫੇਰ 'ਵਰਿਆਮ' ਵਿਚ ਆਪਣੀ ਹਾਜ਼ਰੀ ਲੁਆ ਰਿਹਾ ਹਾਂ। ਏਨੇ ਸਾਲ ਮੈਂ ਬੀਮਾਰੀ ਤੇ ਹੋਰ ਘਰੇਲੂ ਮੁਸ਼ਕਿਲਾਂ-ਮੁਸੀਬਤਾਂ ਦਾ ਸ਼ਿਕਾਰ ਰਿਹਾ ਹਾਂ। ਹੁਣ ਠੀਕ ਹਾਂ ਤੇ ਹੁਣ ਹਰ ਪਾਸੇ ਕੁੱਝ ਨਾ ਕੁੱਝ ਲਿਖ ਕੇ ਭੇਜ ਰਿਹਾ ਹਾਂ।

ਨਾਮਧਾਰੀ ਲਹਿਰ ਤੇ ਸਤਿਗੁਰੂ ਰਾਮ ਸਿੰਘ ਬਾਰੇ ਮੇਰੇ ਕਾਫੀ ਲੇਖ ਪ੍ਰਕਾਸ਼ਿਤ ਹੋਏ ਹਨ ਤੇ ਹੁਣ ਮੈਨੂੰ ਨਾਮਧਾਰੀ ਪ੍ਰਕਾਸ਼ਕਾਂ ਵਲੋਂ ਨਾਮਧਾਰੀ ਲਹਿਰ ਬਾਰੇ ਲਿਖਣ ਲਈ ਕਿਹਾ ਜਾ ਰਿਹਾ ਹੈ। ਏਸੇ ਸਬੰਧ ਵਿਚ ਮੈਂ ਮੁੜ ਲੇਖ ਲੜੀ ਸ਼ੁਰੂ ਕਰ ਰਿਹਾ ਹਾਂ।

ਮੇਰੇ ਸੱਜੇ ਹੱਥ ਦੀ ਕੁਝ ਸਮੱਸਿਆ ਕਾਰਨ ਟੇਢਾ-ਵੇਢਾ ਲਿਖਿਆ ਜਾ ਰਿਹਾ ਹੈ। ਏਸ ਲਈ ਮੈਂ ਹਾਲੇ ਸਿੱਧਾ ਨਹੀਂ ਲਿਖ ਸਕਦਾ।

ਤੁਹਾਡੀ ਜਾਣਕਾਰੀ ਲਈ ਇਹ ਦੱਸਣਾ ਜ਼ਰੂਰੀ ਹੈ ਕਿ ਮੈਂ ਦਿੱਲੀ ਛੱਡ ਕੇ ਅੰਮ੍ਰਿਤਸਰ ਆ ਗਿਆ ਹਾਂ। ਅੰਮ੍ਰਿਤਸਰ ਦਾ ਪਤਾ, ਮੈਂ ਹੇਠਾਂ ਦੇ ਰਿਹਾ ਹਾਂ। ਇਹ ਪਤਾ ਇਸ ਲੇਖ ਦੇ ਹੇਠਾਂ ਦੇ ਦੇਣਾ ਤੇ ਪਰਚਾ ਵੀ ਏਸੇ ਪਤੇ 'ਤੇ ਭੇਜਣ ਦੀ ਕਿਰਪਾ ਕਰਨੀ। ਧੰਨਵਾਦੀ ਹੋਵਾਂਗਾ।

ਬੜੇ ਸਨੇਹ ਨਾਲ

*—ਡਾ. ਅਜੀਤ ਸਿੰਘ*

*House no. 74, Gali No. 8*
*Guru Nanak Pura*
*Opp. Chattiwind Gate, Amritsar*
*Mob.-08010977815*

ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ 'ਵਰਿਆਮ' ਦੇ ਸਿਦਕ ਅਤੇ ਸਿਰੜ ਦੀ ਦਾਦ ਦੇਣੀ ਬਣਦੀ ਹੈ ਕਿ ਉਨ੍ਹਾਂ ਨੇ ਪੂਰੇ ਪੈਂਤੀ ਸਾਲਾਂ ਤੋਂ ਉੱਘੇ ਸਾਹਿਤਕਾਰਾਂ ਦਾ ਸਹਿਯੋਗ ਹਾਸਿਲ ਕਰ ਕੇ ਪਰਚੇ ਦੇ ਮਿਆਰ ਨੂੰ ਬਰਕਰਾਰ ਰੱਖਿਆ ਹੋਇਆ ਹੈ। ਖ਼ਾਸ ਕਰ ਕਵਿਤਾ ਦੇ ਸਬੰਧ ਵਿਚ ਇਹ ਕਹਿਣਾ ਹੋਰ ਵੀ ਵਾਜ਼ਬ ਹੈ। ਮੈਂ ਉਨ੍ਹਾਂ ਨੂੰ ਦਿਲੀ ਮੁਬਾਰਕਬਾਦ ਪੇਸ਼ ਕਰਦਾ ਹਾਂ।

*—ਨਵਰਾਹੀ ਘੁਗਿਆਣਵੀ*

*ਨਹਿਰ ਨਜ਼ਾਰਾ, ਨਵਾਂ ਹਰਿੰਦਰ ਨਗਰ*
*ਫਰੀਦਕੋਟ-੧੫੧੨੦੩*
*ਮੋਬ-੯੮੧੫੦-੦੨੩੦੨*

ਜਿਸ ਮੁਹੱਬਤ ਨਾਲ ਤੁਸੀਂ ਵਰਿਆਮ ਭੇਜਦੇ ਹੋ, ਓਨੀ ਹੀ ਮੁਹੱਬਤ ਨਾਲ ਮੈਂ ਇਸਦੇ ਅੱਖਰ-ਅੱਖਰ ਨੂੰ ਪੜ੍ਹਦਾ ਹਾਂ। 'ਸੰਪਾਦਕੀ' ਤੋਂ ਲੈ ਕੇ ਪ੍ਰਤੀਕਿਰਿਆ ਤੱਕ ਕੁਝ ਵੀ ਛੱਡਣ ਵਾਲਾ ਨਹੀਂ ਹੁੰਦਾ। ਖ਼ੁਦਾ ਕਰੇ ਵਰਿਆਮ ਏਸੇ ਤਰ੍ਹਾਂ ਹੀ ਮਾਂ-ਬੋਲੀ ਦੀ ਸੇਵਾ ਕਰਦਾ ਰਹੇ ਤੇ ਹੋਰ ਬੁਲੰਦੀਆਂ ਛੂਹੇ।

*—ਤ੍ਰੈਲੋਚਨ ਲੋਚੀ*

*੨੦-ਸੈਕਿੰਡ ਫਲੋਰ, ਐੱਚ. ਆਈ. ਜੀ*
*ਰਾਜਗੁਰੂ ਨਗਰ ਲੁਧਿਆਣਾ*
*ਮੋਬ-੯੮੧੪੨-੫੩੩੧੫*

'ਵਰਿਆਮ' ਲਗਾਤਾਰ ਮਿਲ ਰਿਹਾ ਹੈ। ਪ੍ਰੀਤਮ ਸਿੰਘ ਕਵੀ ਅਤੇ 'ਅਨਜਾਣ' ਹੋਰਾਂ ਦੀਆਂ ਯਾਦਾਂ ਤਾਜ਼ਾ ਕਰਕੇ ਤੁਸਾਂ ਮੈਨੂੰ ਨਸਲਟੈਲਜਿਕ ਜਿਹਾ ਕਰ ਦਿੱਤਾ।

ਸਾਹਿਤਕ ਪੱਖ ਵੀ ਵਰਿਆਮ ਦਾ ਤਾਜ਼ਾ ਹੁੰਦਾ ਹੈ।

*—ਕਿਰਪਾਲ ਸਿੰਘ ਆਜ਼ਾਦ*

*ਗਾਜ਼ੀਆਬਾਦ*

ਵਰਿਆਮ ਮਾਸਕ ਪੱਤਰ ਸਮੇਂ ਸਿਰ ਮਿਲ ਰਿਹਾ ਹੈ। ਮਈ ੨੦੧੦ ਦਾ ਅੰਕ ਵੀ ਅੱਜ ਹੀ ਮਿਲਿਆ ਧੰਨਵਾਦੀ ਹਾਂ। ਆਪ ਪੰਜਾਬੀ ਮਾਂ ਬੋਲੀ, ਤੇ ਪੰਜਾਬੀਅਤ ਵਾਸਤੇ ਜੋ ਕਾਰਜ ਕਰ ਰਹੇ ਹੋ। ਤੁਹਾਡੀ ਦ੍ਰਿੜਤਾ ਦਾ ਕਾਇਲ ਹਾਂ।

ਸੁਵਰਨ ਸਿੰਘ ਵਿਰਕ ਨੇ ਨਾਮਧਾਰੀ ਇਤਿਹਾਸ ਦੀ ਖੋਜ, ਪੜਤਾਲ ਕਰ ਸਤਿਗੁਰੂ ਰਾਮ ਸਿੰਘ ਜੀ ਵਲੋਂ ਸਥਾਪਤ ਸੂਬਿਆਂ ਦੇ ਜੀਵਨ ਅਤੇ ਉਹਨਾਂ ਵਲੋਂ ਕੀਤੇ ਕਾਰਜਾਂ ਬਾਰੇ ਲੇਖ ਲਿਖ ਰਹੇ ਹਨ। ਆਉਣ ਵਾਲੇ ਸਮੇਂ ਲਈ ਇਹ ਇਕ ਵੱਡਮੁਲਾ ਇਤਿਹਾਸ ਹੋਵੇਗਾ। ਵਿਰਕ ਸਾਹਿਬ ਦਾ ਮਾਨ ਸਨਮਾਨ ਕਰਨਾ ਸਾਡਾ ਫਰਜ਼ ਬਣਦਾ ਹੈ। ਸਤਿਗੁਰੂ ਜੀ ਉਨ੍ਹਾਂ ਨੂੰ ਸਿਹਤਮੰਦ ਲੰਬੀ ਆਰਜੂ ਬਖਸ਼ਣ।

ਵਰਿਆਮ ਵਿਚ ਸਾਰੇ ਲੇਖ ਕਵਿਤਾਵਾਂ ਉੱਚ ਪਾਏ ਦੇ ਹਨ। ਨਵੇਂ ਕਵੀਆਂ ਨੂੰ ਛਾਪਣ ਦੇ ਫੈਸਲੇ ਦਾ ਸਵਾਗਤ ਕਰਦਾ ਹਾਂ।

*—ਬੀ. ਐਸ. ਮਠਾੜੂ*

*ਭਿਲਾਈ, ਛਤੀਸਗੜ੍ਹ*
*੯੪੦੬੩੨੨੬੨੬*

ਵਰਿਆਮ ਦਾ ਜੁਲਾਈ 2010 ਅੰਕ ਸਾਰਾ ਪੜ੍ਹ ਲਿਆ ਹੈ। ਤੁਹਾਡੀ ਮਿਹਨਤ ਦਿਨੋ ਦਿਨ ਇਸ ਨੂੰ ਹੋਰ ਖ਼ੂਬਸੂਰਤ

ਬਣਾ ਰਹੀ ਹੈ। ਬਲਵੀਰ ਕੌਰ ਦਾ ਲੇਖ 'ਸਾਡੇ ਬੇਜੀ' ਅਤੇ ਡਾ. ਸੁਰਿੰਦਰਪਾਲ ਸਿੰਘ ਮੰਡ ਦਾ ਲੇਖ 'ਧੀਆਂ ਦੀ ਦੁਨੀਆਂ' ਮੇਰੇ ਪੂਰੇ ਪਰਿਵਾਰ ਨੇ ਨਿੱਠ ਕੇ ਪੜ੍ਹੇ ਹਨ। ਇਹ ਰਚਨਾਵਾਂ ਇਸ ਅੰਕ ਦੀ ਪ੍ਰਾਪਤੀ ਹੋ ਨਿਬੜੀਆਂ ਹਨ।

*—ਮਹਿਮਾ ਸਿੰਘ ਤੂਰ*
*ਹਲਵਾਰਾ (ਲੁਧਿਆਣਾ)*

ਮੇਰੀ ਬੇਨਤੀ ਤੇਂ ਆਪ ਜੀ ਨੇ ਪਰਚਾ ਭੇਜ ਦਿੱਤਾ। ਬਹੁਤ ਧੰਨਵਾਦ! ਪਰਚੇ ਦੇ ਨਾਲ ਆਪ ਦੀ ਚਿੱਟ ਮਿਲ ਗਈ ਹੈ। ਆਸ ਹੈ ਮੇਲਿੰਗ ਲਿਸਟ ਵਿਚ ਲੋੜੀਂਦੀ ਸੋਧ ਕਰ ਲਈ ਹੋਵੇਗੀ। ਫੇਰ ਵੀ ਦੁਬਾਰਾ ਬੇਨਤੀ ਕਰਦਾ ਹਾਂ ਕਿ ਉਪ੍ਰੋਕ ਦੁਬਾਰਾ ਵੇਖ ਲਿਆ ਜਾਵੇ। ਅਜੇਹਾ ਨਾ ਹੋਵੇ ਕਿ ਫੇਰ ਟੀਸੀ ਦਾ ਬੇਰ (ਵਰਿਆਮ ਦਾ ਅਗਲਾ ਅੰਕ) ਤੋੜਨ ਲਈ ਟੈਲੀਫੂਨ ਦਾ ਢਾਂਗਾ ਫੜਨਾ ਪਵੇ। ਕਿਉਂਕਿ ਇਹ ਟੀਸੀ ਦਾ ਬੇਰ ਖਾਣ ਵਿਚ ਬਹੁਤ ਪੌਸ਼ਟਿਕ ਤੇ ਸੁਆਦੀ ਹੈ। ਨਰੋਈ ਜੀਵਨ ਜਾਚ ਦੇ ਖਣਿਜਾਂ ਤੇ ਵਿਟਾਮਨਾਂ ਨਾਲ ਭਰਪੂਰ ਹੈ। ਕਿਹੜੀ ਕਿਹੜੀ ਲਿਖਤ ਦੀ ਸਿਫਤ ਕਰਾਂ? ਸੰਪਾਦਕੀ ਵਿਚਾਰ, ਕਵਿਤਾਵਾਂ ਗ਼ਜ਼ਲਾਂ ਪਸੰਦ ਆਈਆਂ। ਧੀਆਂ ਦੀ ਦੁਨੀਆ (ਡਾ. ਸੁਰਿੰਦਰਪਾਲ ਸਿੰਘ ਮੰਡ) ਭਾਵਨਾ ਭਰਪੂਰ ਕਲਾਮਈ ਕ੍ਰਿਤ ਹੈ। ਪਸੰਦ ਆਈ। ਬਾਕੀ ਲਿਖਤਾਂ ਰੀਝ ਨਾਲ ਪੜ੍ਹ ਰਿਹਾ ਹਾਂ। ਸਾਹਿਤਿਕ ਸਾਂਝ ਤੇ ਦੋਸਤੀ ਤੁਰਦੀ ਰਹੇ... ਤੁਰਦੀ ਰਹੇ। ਸਾਰੇ ਸਟਾਫ ਤੇ ਲੇਖਕ ਦੋਸਤਾਂ ਲਈ ਸ਼ੁਭ ਕਾਮਨਾਵਾਂ।

*—ਪ੍ਰੋ. ਜਸਵੰਤ ਸਿੰਘ ਕੈਲਵੀ*
*੧੧੮/੫ ਗੁਰੂ ਅਰਜਨ ਦੇਵ ਨਗਰ,*
*ਫਿਰੋਜ਼ਪੁਰ-੧੫੨੦੦੨*
*ਮੋਬ-੯੮੭੮੩-੮੧੪੭੪*

## ਧੰਨਵਾਦ

ਇਸ ਅੰਕ ਛੱਪੀਆਂ ਤਸਵੀਰਾਂ ਵਾਸਤੇ ਸ. ਤਰਣਜੀਤ ਸਿੰਘ ਮੁੰਬਈ ਵਾਲਿਆਂ ਦਾ ਬਹੁਤ ਸਹਿਯੋਗ ਹੈ। ਬਹੁਤ-ਬਹੁਤ ਧੰਨਵਾਦ

## ਬੇਨਤੀ

ਵਰਿਆਮ ਦੇ ਪਾਠਕਾਂ ਨੂੰ ਬੇਨਤੀ ਹੈ ਕਿ ਉਹ ਆਪਣੇ-ਆਪਣੇ ਚੰਦੇ ਜਲਦੀ ਤੋਂ ਜਲਦੀ ਵਰਿਆਮ ਨੂੰ ਮਨੀ ਆੱਡਰ ਜਾਂ ਬੈਂਕ ਡਾਰਫਟ ਰਾਹੀਂ ਪੁੱਜਦੇ ਕਰਨ। ਪਾਠਕਾਂ ਨੂੰ ਬੇਨਤੀ ਹੈ ਵਰਿਆਮ ਵਿੱਚ ਛੱਪੀਆਂ ਲਿਖਤਾਂ ਬਾਰੇ ਆਪਣੀ ਰਾਏ ਲਿਖ ਕੇ ਭੇਜਿਆ ਕਰਨ।

## ਪਬਲੀਸ਼ਰ ਵਲੋਂ ਸਾਹਿਤਕਾਰ ਦੀ ਲੁੱਟ

ਮੈਂ ਪਿਛਲੇ ਚਾਰ ਦਹਾਕਿਆਂ ਤੋਂ ਗ਼ਜ਼ਲ, ਗੀਤ ਅਤੇ ਨਜ਼ਮ ਰਾਹੀਂ ਸਾਹਿਤ ਖੇਤਰ ਵਿਚ ਆਪਣੇ ਵਿਤ ਅਨੁਸਾਰ ਸੇਵਾ ਕਰ ਰਿਹਾ ਹਾਂ। ਮੇਰੀਆਂ ਚਾਰ ਪੁਸਤਕਾਂ ਅੱਖਰ ਅੱਖਰ ਤਨਹਾਈ, ਨਗ਼ਮਾ ਉਦਾਸ ਹੈ, ਉਦਰੇਵੇਂ ਦੀ ਬੁੱਕਲ, ਅਤੇ ਗੂੰਗੀ ਰੁੱਤ ਦੀ ਪੀੜ, ਵੀ ਮੇਰੀ ਇਸੇ ਸੇਵਾ ਦਾ ਹਿੱਸਾ ਹਨ। ਦੋ ਪੁਸਤਕਾਂ ਗੀਤ ਕਰਨ ਅਰਜੋਈ ਅਤੇ ਵਿੱਥ ਛਪਣ ਲਈ ਤਿਆਰ ਹਨ, ਹਿੰਦੀ ਅਤੇ ਉਰਦੂ ਦੀਆਂ ਪੁਸਤਕਾਂ ਦੀ ਤਿਆਰੀ ਵਿਚ ਰੁੱਝਾ ਹੋਇਆ ਹਾਂ।

ਮੇਰੀ ਇਕ ਪੁਸਤਕ 'ਨਗ਼ਮਾ ਉਦਾਸ ਹੈ'। ਦੀਪਕ ਪਬਲਿਸ਼ਰਜ਼ ਮਾਈ ਹੀਰਾਂ ਗੇਟ, ਜਲੰਧਰ ਨੇ ੧੯੮੭ ਵਿਚ ਛਾਪੀ ਸੀ। ਕੁਝ ਸਮੇਂ ਬਾਅਦ ਜਦ ਇਸ ਪੁਸਤਕ ਦੀਆਂ ਕਾਪੀਆਂ ਮੈਂ ਪ੍ਰਕਾਸ਼ਿਕ ਤੋਂ ਮੰਗੀਆਂ ਤਾਂ ਉਸਨੇ ਆਨੇ ਬਹਾਨਿਆਂ ਨਾਲ ਮੈਨੂੰ ਜਵਾਬ ਹੀ ਦੇ ਦਿੱਤਾ, ਇਕ ਨਹੀ ਕਈ ਵਾਰੀ। ਬੀਤੇ ਦਿਨੀਂ ਇਸ ਪੁਸਤਕ ਨਗ਼ਮਾ ਉਦਾਸ ਹੈ ਦੀ ਇਕ ਪਰਤ ਕਿਸੇ ਅਨਜਾਣ ਵਿਅਕਤੀ ਪਾਸੋਂ ਪ੍ਰਾਪਤ ਹੋਈ ਤਾਂ ਮੇਰੀ ਹੈਰਾਨਗੀ ਦੀ ਹੱਦ ਨਾ ਰਹੀ। ਜਦ ਮੈਂ ਇਹ ਪੁਸਤਕ ਗਿਆਨ ਦੀਪ, ੭੧ ਦਇਆਨੰਦ ਵਿਹਾਰ ਨਵੀਂ ਦਿੱਲੀ ਦੇ ਪ੍ਰਕਾਸ਼ਕ ਵਲੋਂ ਛਾਪੀ ਹੋਈ ਵੇਖੀ। ਜਦ ਦੀਪਕ ਪਬਲਿਸ਼ਰਜ਼ ਦੀ ਇਸ ਕਰਤੂਤ ਬਾਰੇ ਮੈਂ ਉਨ੍ਹਾਂ ਨੂੰ ਪੁੱਛਿਆ ਤਾਂ ਉਨ੍ਹਾਂ ਨੇ ਮੈਨੂੰ ਕੋਈ ਲੜ ਪੱਲਾ ਨਹੀਂ ਫੜਾਇਆ। ਇਹ ਮੇਰੇ ਨਾਲ ਸਰਾਸਰ ਧੱਕਾ, ਧੋਖਾ ਅਤੇ ਮੇਰਿਆਂ ਅਧਿਕਾਰਾਂ ਤੇ ਚਿੱਟੇ ਦਿਨ ਡਾਕਾ ਹੈ। ਜਿਸ ਲਈ ਮੈਂ ਪ੍ਰਕਾਸ਼ਕ ਨੂੰ ਆਪਣੇ ਵਕੀਲ ਰਾਹੀਂ ਨੋਟਿਸ ਭੇਜਿਆ ਹੈ 'ਜੋ ਨੱਥੀ ਹੈ ਸਮੇਤ ਪੁਸਤਕ ਦੇ ਦੋਵਾਂ ਆਡੀਸ਼ਨਾਂ ਦੀਆਂ ਫੋਟੋ ਨਕਲਾਂ।) ਸਿਤਮ ਦੀ ਗੱਲ ਇਹ ਹੈ ਕਿ ਦੋਵਾਂ ਆਡੀਸ਼ਨਾਂ ਨੂੰ ਪਹਿਲੀ ਵਾਰ ਹੀ ਛਾਪਿਆ ਗਿਆ ਹੈ। ਮੈਂ ਇਹ ਪੱਤਰ ਆਪ ਜੀ ਨੂੰ ਪ੍ਰਕਾਸ਼ਕਾਂ ਵਲੋਂ ਸਹਿਤਕਾਰਾਂ ਦੀ ਲੁੱਟ ਦੇ ਪ੍ਰਮਾਣ ਵਜੋਂ ਭੇਜ ਕੇ ਆਪਣੇ ਹੱਕ ਵਿਚ ਸਮੁੱਚੇ ਸਾਹਿਤਕਾਰਾਂ ਦੇ ਹੱਕ ਵਿਚ, ਮੀਡੀਏ ਅਤੇ ਹੋਰ ਸਾਧਨਾਂ ਰਾਹੀਂ ਇਸ ਸੰਬੰਧੀ ਹੋਕਾ ਦੇਣ ਦੀ ਬੇਨਤੀ ਕਰਦਾ ਹਾਂ।

*—ਰਾਜਿੰਦਰ ਪਰਦੇਸੀ*
*ਪ੍ਰਧਾਨ ਸਾਹਿਤ ਕਲਾ ਅਤੇ ਸੱਭਿਆਚਾਰਕ ਮੰਚ (ਰਜਿ.)*
*੭੫-ਬੀ, ਦਸ਼ਮੇਸ਼ ਨਗਰ, ਡਾਕਖਾਨਾ ਦਕੋਹਾ,*
*ਜਲੰਧਰ, ਮੋਬ-੯੮੭੮੦੨-੧੩੩੫੧*

